# ਸਿੱਖ ਧਰਮ ਵਿਚ ਇਸਤਰੀ ਦਾ ਸਨਮਾਨ

*✍ ਕਿਰਪਾਲ ਸਿੰਘ ਚੰਦਨ*

ਪ੍ਰਾਚੀਨ ਧਰਮਾਂ ਵਿਚ ਇਸਤਰੀ ਨੂੰ ਪੁਰਸ਼ ਦੇ ਮੁਕਾਬਲੇ ਨੀਵਾਂ ਦਰਜਾ ਦਿੱਤਾ ਗਿਆ ਹੈ। ਹਿੰਦੂ ਧਰਮ ਅਨੁਸਾਰ ਇਸਤਰੀ ਨੂੰ ਪੁਰਸ਼-ਮੈਂਬਰਾਂ ਦੀ ਅਧੀਨਗੀ ਵਿਚ ਹੀ ਰੱਖਣਾ ਚਾਹੀਦਾ ਹੈ। ਮਨੂੰ ਇਸਤਰੀਆਂ ਨੂੰ ਅਗਿਆਨਣਾਂ ਅਤੇ ਝੂਠ ਦੀਆਂ ਮੂਰਤਾਂ ਮੰਨਦਾ ਹੈ। ਉਸ ਦੇ ਕਹੇ ਅਨੁਸਾਰ ਇਹ 'ਦੁੱਖਾਂ ਦਾ ਕਾਰਣ ਹਨ' ਅਤੇ 'ਇਹ ਬੇਵਕੂਫ਼ਾਂ ਨੂੰ ਹੀ ਨਹੀਂ, ਗਿਆਨਵਾਨਾਂ ਤੇ ਰਿਖੀਆਂ ਮੁਨੀਆਂ ਨੂੰ ਵੀ ਕੁਰਾਹੇ ਪਾ ਕੇ, ਆਪਣੀਆਂ ਵਾਸ਼ਨਾਵਾਂ ਦਾ ਸ਼ਿਕਾਰ ਬਣਾ ਕੇ ਆਪਣੇ ਅਧੀਨ ਕਰ ਲੈਂਦੀਆਂ ਹਨ।' ਇਸਤਰੀਆਂ ਸ਼ੂਦਰਾਂ ਦੀ ਤਰ੍ਹਾਂ ਆਪਣਾ ਜਨੇਊ ਸੰਸਕਾਰ ਨਹੀਂ ਕਰਾ ਸਕਦੀਆਂ ਅਤੇ ਗਾਇਤ੍ਰੀ ਮੰਤਰ ਵੀ ਨਹੀਂ ਪੜ੍ਹ ਸਕਦੀਆਂ। ਪੁਰਾਣਾਂ ਵਿਚ ਇਨ੍ਹਾਂ ਨੂੰ ਮਾਰੂ ਜ਼ਹਿਰ ਤੇ ਨਸ਼ੀਲੀ ਸ਼ਰਾਬ ਕਿਹਾ ਗਿਆ ਹੈ। ਇਸਤਰੀ ਨੂੰ, ਪਤੀ ਨੂੰ ਪਰਮੇਸ਼ਰ ਕਰਕੇ ਮੰਨਣ ਦਾ ਉਪਦੇਸ਼ ਦਿੱਤਾ ਗਿਆ ਹੈ, ਭਾਵੇਂ ਕਿ ਉਹ ਕਰੂਪ, ਭੈੜੇ ਕਿਰਦਾਰ ਵਾਲਾ, ਜੂਏਬਾਜ਼ ਤੇ ਰੰਡੀਬਾਜ਼ ਹੋਵੇ। ਇਥੇ ਹੀ ਬੱਸ ਨਹੀਂ ਜੇ ਪਤੀ ਮਰ ਜਾਵੇ ਤਾਂ ਉਸ ਨੂੰ ਪਤੀ ਦੇ ਨਾਲ ਚਿਖਾ ਵਿਚ ਜੀਉਂਦਿਆਂ ਸੜਨਾ ਪੈਂਦਾ ਸੀ, ਜਿਸ ਨੂੰ ਸਤੀ ਹੋਣਾ ਕਿਹਾ ਜਾਂਦਾ ਸੀ। ਪਤੀ ਦੀ ਮੌਤ ਮਗਰੋਂ ਦੂਜਾ ਵਿਆਹ ਕਰਾਉਣ ਦਾ ਤਾਂ ਸੁਆਲ ਹੀ ਨਹੀਂ ਸੀ ਪੈਦਾ ਹੁੰਦਾ। ਪਰ ਪਤੀਆਂ ਲਈ ਸਤੀ ਹੋਣ ਦਾ ਕੋਈ ਵਿਧਾਨ ਨਹੀਂ ਸੀ ਘੜਿਆ ਗਿਆ ਤੇ ਉਹ ਸ਼ਰੇਆਮ ਇਕ ਤੋਂ ਵੱਧ ਇਸਤਰੀਆਂ ਰੱਖ ਸਕਦੇ ਸਨ। 'ਦੇਵਦਾਸੀਆਂ' ਦੇ ਰੂਪ ਵਿਚ ਇਸਤਰੀਆਂ ਪੁਜਾਰੀਆਂ ਦੀ ਕਾਮ-ਭੁੱਖ ਮਿਟਾਉਂਦੀਆਂ ਸਨ।

**ਜੈਨੀਆਂ** ਦੇ ਹਿਸਾਬ ਨਾਲ ਇਸਤਰੀ ਕਦੇ ਵੀ ਮੁਕਤੀ ਨਹੀਂ ਸੀ ਹਾਸਿਲ ਕਰ ਸਕਦੀ। **ਮਹਾਤਮਾ ਬੁੱਧ ਜੀ** ਨੇ ਵੀ ਸਲਾਹ ਦਿੱਤੀ ਸੀ ਕਿ ਇਸਤਰੀਆਂ ਨੂੰ ਭਿਖਸ਼ੂ ਸੰਘ ਵਿਚ ਦਾਖ਼ਿਲ ਨਾ ਕਰੋ, ਇਸ ਨਾਲ ਬੁੱਧ ਧਰਮ ਦੀ ਆਯੂ ਘਟ ਜਾਵੇਗੀ। **ਯੋਗ ਮੱਤ** ਵਾਲੇ ਇਸਤਰੀ ਨੂੰ ਬਘਿਆੜਨ ਕਹਿੰਦੇ ਸਨ, ਜੋ ਤਿੰਨਾਂ ਲੋਕਾਂ ਦਾ ਨਾਸ ਕਰ ਰਹੀ ਹੈ। **ਇਸਲਾਮ** ਵਿਚ ਵੀ ਇਸਤਰੀ ਮਸਜਿਦ ਵਿਚ ਜਾ ਕੇ ਨਿਮਾਜ਼ ਨਹੀਂ ਅਦਾ ਕਰ ਸਕਦੀ ਤੇ ਨਾ ਹੀ ਧਰਮ-ਉਪਦੇਸ਼ਕ ਬਣ ਸਕਦੀ ਹੈ। ਇਸਤਰੀ ਨੂੰ ਘਰ ਦੀ ਚਾਰ ਦੀਵਾਰੀ ਅਤੇ ਪਰਦੇ ਵਿਚ ਰੱਖਿਆ ਜਾਂਦਾ ਸੀ। ਜਿੱਥੇ ਇਕ ਮੁਸਲਮਾਨ ਚਾਰ-ਚਾਰ ਵਿਆਹ ਕਰਵਾ ਸਕਦਾ ਸੀ, ਉੱਥੇ ਮੁਸਲਮਾਨ ਔਰਤ ਨੂੰ ਅਜਿਹਾ ਕੋਈ ਅਧਿਕਾਰ ਨਹੀਂ ਸੀ। **ਈਸਾਈ ਮੱਤ** ਅਨੁਸਾਰ ਸਭ ਗੁਨਾਹਾਂ ਤੇ ਪਾਪਾਂ ਦਾ ਸੋਮਾ ਇਸਤਰੀ ਹੈ। ਸ਼ੈਤਾਨ ਇਸ ਨੂੰ ਸਾਧਨ ਬਣਾ ਕੇ ਮਨੁੱਖ ਨੂੰ ਡੇਗਦਾ ਹੈ।



ਸਿੱਖ ਧਰਮ ਨੇ ਇਸਤਰੀ ਨੂੰ ਪੁਰਖ ਦੇ ਬਰਾਬਰ ਦਾ ਦਰਜਾ ਦੇ ਕੇ ਇਕ ਇਨਕਲਾਬੀ ਕੰਮ ਕੀਤਾ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਇਸਤਰੀਆਂ ਸਿੱਖ ਧਰਮ ਧਾਰਨ ਕਰਨ ਲੱਗ ਪਈਆਂ। ਉਹ ਗੁਰਦੁਆਰਿਆਂ ਵਿਚ ਕੀਰਤਨ ਕਰਦੀਆਂ ਅਤੇ ਸੇਵਾ ਕਰਦੀਆਂ। ਸਿੱਖ ਧਰਮ ਅਨੁਸਾਰ ਇਸਤਰੀ ਜਾਂ ਪੁਰਖ ਹੋਣ ਨਾਲ ਕੋਈ ਫ਼ਰਕ ਨਹੀਂ ਪੈਂਦਾ, ਕਿਉਂਕਿ ਵਾਹਿਗੁਰੂ ਦੀ ਦਰਗਾਹ ਵਿਚ ਤਾਂ ਕਰਮਾਂ (ਕੰਮਾਂ) ਉੱਪਰ ਨਿਬੇੜਾ ਹੁੰਦਾ ਹੈ।

ਗੁਰੂ ਨਾਨਕ ਸਾਹਿਬ ਨੇ 'ਆਸਾ ਕੀ ਵਾਰ' ਦੀ ੧੯ਵੀਂ ਪਉੜੀ ਦੇ ਸਲੋਕ ਵਿਚ 'ਇਸਤਰੀ ਦੀ ਮਹੱਤਤਾ' ਨੂੰ ਬਹੁਤ ਚੰਗੀ ਤਰ੍ਹਾਂ ਬਿਆਨਿਆ ਹੈ। ਗੁਰਦੇਵ ਫ਼ੁਰਮਾਉਂਦੇ ਹਨ (ਜਿਸ ਔਰਤ ਨੂੰ ਪੁਰਾਣੇ ਧਰਮਾਂ ਨੇ ਜਗ੍ਹਾ-ਜਗ੍ਹਾ ਨਿੰਦਿਆ ਹੈ, ਉਸੇ) ਔਰਤ ਦੇ ਕਾਰਨ ਮਨੁੱਖ ਸੰਸਾਰ ਵਿਚ ਆਉਂਦਾ ਹੈ। ਔਰਤ ਨਾਲ ਹੀ ਉਸ ਦਾ ਰਿਸ਼ਤਾ ਤੇ ਵਿਆਹ ਆਦਿ ਹੁੰਦੇ ਹਨ ਅਤੇ ਹੋਰਨਾਂ ਨਾਲ ਰਿਸ਼ਤੇਦਾਰੀ ਬਣਦੀ ਹੈ। ਮਨੁੱਖੀ ਜੀਵਨ ਵਿਚ ਇਸਤਰੀ ਦੀ ਇੰਨੀ ਲੋੜ ਮਹਿਸੂਸ ਕੀਤੀ ਜਾਂਦੀ ਹੈ ਕਿ ਇਕ ਔਰਤ ਦੇ ਮਰਨ ਮਗਰੋਂ ਮਨੁੱਖ ਦੂਜੀ ਔਰਤ ਦੀ ਭਾਲ ਸ਼ੁਰੂ ਕਰ ਦਿੰਦਾ ਹੈ। ਅੰਤ ਵਿਚ ਗੁਰਦੇਵ ਫ਼ੁਰਮਾਉਂਦੇ ਹਨ ਕਿ ਜਿਸ ਔਰਤ ਨੇ ਰਾਜਿਆਂ (ਭਗਤਾਂ, ਫ਼ਿਲਾਸਫ਼ਰਾਂ, ਸੂਰਮਿਆਂ) ਨੂੰ ਜਨਮ ਦਿੱਤਾ ਹੈ, ਉਸ ਨੂੰ ਮੰਦਾ ਕਿਵੇਂ ਆਖਿਆ ਜਾ ਸਕਦਾ ਹੈ? ਵਾਹਿਗੁਰੂ ਦੀਆਂ ਨਜ਼ਰਾਂ ਵਿਚ ਉਹ ਮੁੱਖ (ਭਾਵੇਂ ਇਸਤਰੀ ਹੋਵੇ, ਭਾਵੇਂ ਪੁਰਸ਼) ਉੱਜਲੇ ਹਨ, ਜੋ ਹਰੀ ਜੱਸ ਗਾਉਂਦੇ ਹਨ :

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**
**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**
**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥**
**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥**
**ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ॥**

*(ਆਸਾ ਕੀ ਵਾਰ, ਪੰਨਾ ੪੭੩)*

ਸਿੱਖ ਧਰਮ ਨੇ ਸਤੀ-ਪ੍ਰਥਾ ਦਾ ਘੋਰ ਵਿਰੋਧ ਕੀਤਾ ਅਤੇ ਗੁਰੂ ਅਮਰਦਾਸ ਜੀ ਨੇ ਅਕਬਰ ਪਾਸੋਂ ਇਸ ਪ੍ਰਥਾ ਦੇ ਵਿਰੁੱਧ ਫ਼ੁਰਮਾਨ ਜਾਰੀ ਕਰਵਾਇਆ। ਬੀਬੀਆਂ ਨੂੰ ਘੁੰਡ (ਪਰਦਾ) ਕੱਢਣ ਦੀ ਮਨਾਹੀ ਕੀਤੀ ਗਈ। ਬੀਬੀਆਂ ਨੂੰ ਧਰਮ-ਪ੍ਰਚਾਰਕ ਨਿਯੁਕਤ ਕੀਤਾ ਗਿਆ ਅਤੇ ਸਿੱਖ ਮਰਦਾਂ ਦੀ ਤਰ੍ਹਾਂ ਅੰਮ੍ਰਿਤਪਾਨ ਕਰਵਾਇਆ ਗਿਆ। ਉਹ ਅੰਮ੍ਰਿਤ ਛਕਾਉਣ ਸਮੇਂ ਪੰਜਾਂ ਪਿਆਰਿਆਂ ਵਿਚ ਵੀ ਸ਼ਾਮਲ ਹੋ

ਸਕਦੀਆਂ ਹਨ। ਸਿੱਖ-ਬੀਬੀਆਂ ਆਪਣੇ ਭਰਾਵਾਂ ਦੇ ਸੰਗ ਜੰਗਾਂ-ਯੁੱਧਾਂ ਵਿਚ ਹਿੱਸਾ ਲੈਂਦੀਆਂ ਰਹੀਆਂ ਅਤੇ ਰਾਜ-ਕਾਜ ਦੇ ਕੰਮਾਂ ਨੂੰ ਚਲਾਉਂਦੀਆਂ ਰਹੀਆਂ। ਅੱਜ ਸਿੱਖ ਇਸਤਰੀ ਹਰ ਖੇਤਰ ਵਿਚ ਪੁਰਸ਼ ਦੀ ਤਰ੍ਹਾਂ ਜੱਸ ਖੱਟ ਰਹੀ ਹੈ। ਇਹ ਸਭ ਸਿੱਖ ਵਿਚਾਰਧਾਰਾ ਦੇ ਇਨਕਲਾਬੀ ਹੋਣ ਦਾ ਸਦਕਾ ਹੀ ਹੈ।

ਅੱਜ ਜਦੋਂ ਕਿ ਆਧੁਨਿਕਤਾ ਦੇ ਨਾਂ ਹੇਠਾਂ ਸਿੱਖ ਬੱਚੇ ਤੇ ਬੱਚੀਆਂ ਧਰਮ ਤੋਂ ਦੂਰ ਜਾ ਰਹੀਆਂ ਹਨ; ਧਰਮ-ਪ੍ਰਤੀਕ ਕੇਸਾਂ ਨੂੰ ਤਿਲਾਂਜਲੀ ਦਿੱਤੀ ਜਾ ਰਹੀ ਹੈ, ਨੈਤਿਕਤਾ ਦਾ ਦੀਵਾਲਾ ਨਿਕਲ ਰਿਹਾ ਹੈ ਅਤੇ ਨੌਜਵਾਨ ਨਸ਼ਾਖੋਰੀ ਵਿਚ ਪੂਰੀ ਤਰ੍ਹਾਂ ਗ਼ਲਤਾਨ ਹਨ, ਉਦੋਂ ਸਿੱਖ ਬੀਬੀਆਂ ਦੀ ਵਿਸ਼ੇਸ਼ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਧੀ, ਭੈਣ, ਮਾਂ ਤੇ ਪਤਨੀ ਦੇ ਰੂਪ ਵਿਚ ਆਪਣੇ ਪਰਿਵਾਰ ਨੂੰ ਸਿੱਖੀ ਨਾਲ ਜੋੜੇ, ਜਿਵੇਂ ਕਦੇ ਮਾਤਾ ਭਾਗ ਕੌਰ ਨੇ, ਦਸਮ ਪਾਤਸ਼ਾਹ ਤੋਂ ਵਿਛੜੇ ਸਿੰਘਾਂ ਨੂੰ, ਮੁੜ ਗੁਰੂ-ਪਾਤਸ਼ਾਹ ਦੇ ਚਰਨਾਂ ਨਾਲ ਜੋੜਿਆ ਸੀ।

*****

# ਸਿੱਖ ਪ੍ਰਚਾਰਕ ਇਸਤਰੀ ਦਾ ਪਹਿਲਾ ਪ੍ਰਚਾਰ ਕੇਂਦਰ ਉਸ ਦਾ ਆਪਣਾ ਪਰਿਵਾਰ

*ਡਾ: ਸਰਬਜੋਤ ਕੌਰ, ਲੈਕਚਰਾਰ (ਪੰਜਾਬੀ), ਲੁਧਿਆਣਾ*

ਵਿਸ਼ੇ ਵੱਲ ਆਉਣ ਤੋਂ ਪਹਿਲਾਂ ਮੈਂ ਆਪ ਜੀ ਦਾ ਧਿਆਨ ਇਕ ਗ਼ੈਰ-ਸਿੱਖ ਲੜਕੀ ਸਵਿਤਾ ਰਸ਼ਿਮ ਦੀ ਅਜੀਤ ਅਖ਼ਬਾਰ ਵਿਚ 25 ਦਸੰਬਰ 2000 ਨੂੰ ਛਪੀ ਇਕ ਚਿੱਠੀ ਵੱਲ ਦਿਵਾਉਣਾ ਚਾਹਾਂਗੀ। ਸੰਪਾਦਕ ਦੇ ਨਾਂ ਲਿਖੀ ਗਈ ਚਿੱਠੀ ਕੁਝ ਇਸ ਪ੍ਰਕਾਰ ਹੈ :

"ਮੈਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਇਕ ਵਿਦਿਆਰਥਣ ਹਾਂ। ਮੈਂ ਨਾ ਤਾਂ ਪੰਜਾਬੀ ਹਾਂ ਅਤੇ ਨਾ ਹੀ ਸਿੱਖ। ਪੜ੍ਹਾਈ ਦੇ ਸਿਲਸਿਲੇ ਵਿਚ ਮੈਨੂੰ ਪੰਜਾਬ ਯੂਨੀਵਰਸਿਟੀ ਆਉਣਾ ਪਿਆ ਅਤੇ ਪਿਛਲੇ ਤਿੰਨ ਸਾਲਾਂ ਤੋਂ ਮੈਂ ਇਥੇ ਰਹਿ ਰਹੀ ਹਾਂ। ਮੈਂ ਕਿਤਾਬਾਂ ਵਿਚੋਂ ਸਿੱਖ ਧਰਮ ਬਾਰੇ ਬਹੁਤ ਜਾਣਕਾਰੀ ਪ੍ਰਾਪਤ ਕੀਤੀ ਸੀ। ਕਿਤਾਬਾਂ ਪੜ੍ਹ ਕੇ ਮੇਰਾ ਸਿੱਖ ਫ਼ਲਸਫ਼ੇ ਅਤੇ ਸਿੱਖ ਸ਼ਹੀਦਾਂ ਅੱਗੇ ਸਿਰ ਝੁਕ ਜਾਂਦਾ ਸੀ ਪਰ ਪੰਜਾਬ ਯੂਨੀਵਰਸਿਟੀ ਵਿਚ ਸਿੱਖ ਨੌਜੁਆਨਾਂ ਦੀ ਹਾਲਤ ਵੇਖ ਕੇ ਮੇਰੇ ਤੋਂ ਰਿਹਾ ਨਹੀਂ ਗਿਆ। ਮੇਰੇ ਜਜ਼ਬਾਤਾਂ ਨੇ ਮੈਨੂੰ ਪੱਤਰ ਲਿਖਣ ਲਈ ਮਜਬੂਰ ਕਰ ਦਿੱਤਾ। ਮੈਨੂੰ ਪੰਜਾਬੀ ਲਿਖਣੀ ਨਹੀਂ ਆਉਂਦੀ। ਇਹ ਚਿੱਠੀ ਮੈਂ ਆਪਣੀ ਕਿਸੇ ਸਹੇਲੀ ਤੋਂ ਲਿਖਵਾ ਰਹੀ ਹਾਂ।

"ਅੱਜ ਸਿੱਖ ਨੌਜੁਆਨ ਆਪਣੇ ਕੇਸ ਕਟਵਾ ਕੇ ਆਪਣਾ ਨਾਂ ਹੀ ਨਹੀਂ ਡੁਬੋ



ਰਹੇ ਬਲਕਿ ਆਪਣੇ ਕੇਸਾਧਾਰੀ ਮਾਪਿਆਂ ਦੀ ਮਾਨਸਿਕਤਾ ਨਾਲ ਵੀ ਧ੍ਰੋਹ ਕਮਾ ਰਹੇ ਹਨ। ਸੱਚ ਮੰਨਿਓ ਲੋਕੋ, ਯੂਨੀਵਰਸਿਟੀ ਵਿਚ ਰਹਿ ਰਹੇ ਸਿੱਖਾਂ ਦੇ ਜਿੰਨੇ ਮੁੰਡਿਆਂ ਨੇ ਵੀ ਵਾਲ ਕਟਵਾਏ ਹੋਏ ਹਨ, ਉਹ ਸਾਰੇ ਸਿਗਰਟਾਂ ਪੀਂਦੇ ਹਨ ਅਤੇ ਹੋਰ ਨਸ਼ੇ ਕਰਦੇ ਹਨ। ਪੰਜਾਬ ਦੇ ਦੂਰ-ਦੁਰਾਡੇ ਪਿੰਡਾਂ ਵਿਚੋਂ ਆਏ ਮੁੰਡੇ ਜੋ ਹੋਸਟਲਾਂ ਵਿਚ ਰਹਿੰਦੇ ਹਨ, ਹੁਣ ਇੰਨੀਆਂ ਮਾੜੀਆਂ ਆਦਤਾਂ ਦੇ ਸ਼ਿਕਾਰ ਹਨ ਕਿ ਲਿਖਦਿਆਂ ਵੀ ਸ਼ਰਮ ਆਉਂਦੀ ਹੈ। ਹਰ ਮੁੰਡਾ ਆਪਣੀ ਪਹਿਚਾਣ ਢਿਲੋਂ, ਬਰਾੜ, ਸੰਧੂ, ਰੰਧਾਵਾ ਅਤੇ ਮਾਨ ਆਦਿ ਜਿਹੀਆਂ ਜਾਤਾਂ ਨਾਲ ਕਰਵਾਉਂਦਾ ਹੈ। ਸਿੰਘ ਅੱਖਰ ਇਨ੍ਹਾਂ ਦੇ ਨਾਂ ਵਿਚੋਂ ਗ਼ਾਇਬ ਹੀ ਹੋ ਰਿਹਾ ਹੈ। ਸ਼ਾਇਦ ਤੰਬਾਕੂ ਅਤੇ ਅਫ਼ੀਮ ਨੇ ਉਨ੍ਹਾਂ ਨੂੰ ਸੱਚਮੁੱਚ ਹੀ ਬੱਬਰ ਸ਼ੇਰ ਨਹੀਂ ਰਹਿਣ ਦਿੱਤਾ। ਮੈਂ ਸਿੱਖ ਸਮਾਜ ਅਤੇ ਸਿੱਖ ਨੌਜੁਆਨਾਂ ਦੇ ਮਾਪਿਆਂ ਨੂੰ ਦੁਖੀ ਮਨ ਨਾਲ ਬੇਨਤੀ ਕਰਦੀ ਹਾਂ ਕਿ ਉਹ ਆਪਣੀ ਜਵਾਨੀ ਨੂੰ ਜਰਦੇ ਅਤੇ ਅਫੀਮ ਤੋਂ ਬਚਾ ਕੇ ਆਪਣੇ ਵਿਰਸੇ ਨਾਲ ਜੋੜਨ ਦਾ ਯਤਨ ਕਰਨ। ਮੈਂ ਉਮੀਦ ਕਰਦੀ ਹਾਂ ਕਿ ਸਿੱਖ ਸਮਾਜ ਇਕ ਗ਼ੈਰ-ਸਿੱਖ ਕੁੜੀ ਦੀਆਂ ਭਾਵਨਾਵਾਂ ਵੱਲ ਧਿਆਨ ਦੇਵੇਗਾ।"

ਹਿਰਦਾ ਪਾਟਣ ਨੂੰ ਆਉਂਦਾ ਹੈ ਅਜਿਹੇ ਪੱਤਰ ਜਾਂ ਅਜਿਹੀਆਂ ਖ਼ਬਰਾਂ ਪੜ੍ਹ ਕੇ। ਜਿਹਨਾਂ ਅਸੂਲਾਂ ਅਤੇ ਆਦਰਸ਼ਾਂ ਨੂੰ ਸਾਡੇ ਗੁਰੂ ਸਾਹਿਬਾਨ ਅਤੇ ਬਾਅਦ ਵਿਚ ਸਾਡੇ ਬਜ਼ੁਰਗਾਂ ਨੇ ਆਪਣਾ ਖ਼ੂਨ ਪਾ ਕੇ ਸਿਰਜਿਆ ਅਤੇ ਸਿੰਜਿਆ, ਉਹਨਾਂ ਅਸੂਲਾਂ ਤੋਂ ਲਾਪ੍ਰਵਾਹ ਤੇ ਬੇਮੁੱਖ ਹੋ ਕੇ ਜਦੋਂ ਅੱਜ ਦਾ ਸਿੱਖ ਨੌਜੁਆਨ ਨਸ਼ਿਆਂ ਵਿਚ ਗਰਕ ਹੁੰਦਾ ਨਜ਼ਰ ਆਉਂਦਾ ਹੈ ਤਾਂ ਸਿੱਖੀ ਦਰਦ ਰੱਖਣ ਵਾਲਾ ਹਰ ਗੁਰਸਿੱਖ ਇਹ ਸੋਚਣ ਲਈ ਮਜਬੂਰ ਹੋ ਜਾਂਦਾ ਹੈ ਕਿ ਆਖਰ ਕਾਰਨ ਕੀ ਹੈ? ਕਿਉਂ ਅੱਜ ਦੇ ਨੌਜੁਆਨ ਨੂੰ ਆਪਣੇ ਗੌਰਵਮਈ ਵਿਰਸੇ ਦਾ ਅਹਿਸਾਸ ਨਹੀਂ? ਕਿਉਂ ਅੱਜ ਦੇ ਬੱਚੇ ਗੁਰਸਿੱਖੀ ਜੀਵਨ ਜਿਊਣ ਨੂੰ ਪਛੜੇਵਾਂ (backwardness) ਸਮਝਦੇ ਹਨ? ਕਿਉਂ ਅੱਜ ਦੀ ਪੀੜ੍ਹੀ ਆਧੁਨਿਕਤਾ ਦੇ ਚੱਕਰ ਵਿਚ ਪੈ ਕੇ ਗੁਰਮਤਿ ਅਸੂਲਾਂ ਨੂੰ ਤਿਲਾਂਜਲੀ ਦੇ ਰਹੀ ਹੈ? 'ਕਿਉਂ? ਕਿਉਂ? ਕਿਉਂ?' ਜਦੋਂ ਅਸੀਂ ਇਕ ਪਾਸੇ ਇਤਿਹਾਸ ਵਿਚ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੀ ਦੀ ਅੱਠ ਤੇ ਛੇ ਸਾਲ ਦੀ ਛੋਟੀ ਜਿਹੀ ਉਮਰ ਵਿਚ ਸਿੱਖੀ ਅਸੂਲਾਂ ਲਈ ਸ਼ਹਾਦਤ ਦੇਣ ਦੀ ਗੱਲ ਪੜ੍ਹਦੇ ਹਾਂ ਤੇ ਦੂਜੇ ਪਾਸੇ ਅੱਜ ਦੇ ਸਿੱਖ ਨੌਜੁਆਨ ਨੂੰ ਅਸੂਲਾਂ ਨੂੰ ਤਿਆਗ ਕੇ ਫ਼ੈਸ਼ਨਪ੍ਰਸਤੀ ਦੇ ਵਹਿਣ ਵਿਚ ਰੁੜ੍ਹਿਆ ਵੇਖਦੇ ਹਾਂ ਤਾਂ ਸਾਨੂੰ ਇਤਿਹਾਸ ਅਤੇ ਵਰਤਮਾਨ ਵਿਚ ਇਕ ਵਿਰੋਧਾਭਾਸ ਨਜ਼ਰ ਆਉਂਦਾ ਹੈ। ਮਨ ਸੋਚਦਾ ਹੈ ਕਿ ਆਖ਼ਰ ਇੰਨੀ ਛੋਟੀ ਉਮਰ ਵਿਚ ਸ਼ਹਾਦਤ ਦੇਣ ਦੀ ਹਿੰਮਤ ਤੇ ਦਲੇਰੀ ਉਨ੍ਹਾਂ ਵਿਚ ਕਿਥੋਂ ਆਈ ਜਦਕਿ ਅੱਜ ਦਾ ਨੌਜੁਆਨ ਉਨ੍ਹਾਂ ਦੀ ਸ਼ਹਾਦਤ ਬਾਰੇ ਗਿਆਨ ਤੱਕ ਨਹੀਂ ਰੱਖਦਾ।

ਗੁਰਬਾਣੀ ਦਾ ਫੁਰਮਾਨ ਹੈ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥** *(੪੮੮)*

ਥੋੜ੍ਹਾ ਜਿਹਾ ਬਰੀਕੀ ਨਾਲ ਵਿਚਾਰੀਏ ਤਾਂ ਨਜ਼ਰ ਆਉਂਦਾ ਹੈ ਕਿ ਇਸ ਲਾਸਾਨੀ ਸ਼ਹਾਦਤ ਦੀਆਂ ਜੜ੍ਹਾਂ ਸਾਹਿਬਜ਼ਾਦਿਆਂ ਦੇ ਬਚਪਨ ਦੀ ਸੁਚੱਜੀ ਸਿਖਲਾਈ ਅਤੇ ਅਨੁਕੂਲ ਪਰਿਵਾਰਕ ਵਾਤਾਵਰਨ ਦੀ ਜ਼ਰਖੇਜ਼ ਮਿੱਟੀ ਵਿਚ ਲੱਗੀਆਂ ਹੋਈਆਂ ਹਨ। ਮਨੋਵਿਗਿਆਨੀਆਂ ਦਾ ਵਿਚਾਰ ਹੈ ਕਿ ਬੱਚੇ ਦੇ ਵਿਕਾਸ ਉਤੇ ਘਰੇਲੂ ਵਾਤਾਵਰਨ ਦਾ ਬੜਾ ਡੂੰਘਾ ਅਸਰ ਪੈਂਦਾ ਹੈ। ਪਰਿਵਾਰ ਸਮਾਜ ਦੀ ਇਕ ਮਹੱਤਵਪੂਰਨ ਬੁਨਿਆਦੀ ਇਕਾਈ ਹੈ। **ਹਰ ਤਰ੍ਹਾਂ ਦੀ ਸਮਾਜਕ ਤਬਦੀਲੀ ਦਾ ਅਮਲ ਪਰਿਵਾਰ ਤੋਂ ਹੀ ਸ਼ੁਰੂ ਹੁੰਦਾ ਹੈ। ਪਰਿਵਾਰ ਸਭਿਅਤਾ ਦੀ ਕਾਰਜਸ਼ਾਲਾ ਹੈ, ਇਥੇ ਹੀ ਬੱਚੇ ਦੇ ਆਚਰਨ ਦੀ ਘਾੜਤ ਘੜੀ ਜਾਂਦੀ ਹੈ, ਪਰਿਵਾਰ ਧਰਮ ਦੀ ਟਕਸਾਲ ਹੈ।** ਗੁਰਮਤਿ ਦਾ ਉਦੇਸ਼ ਮਨੁੱਖ ਨੂੰ ਸੱਚ ਸਰੂਪ ਰੱਬੀ ਹਸਤੀ ਦੇ ਲੜ ਲਾ ਕੇ ਉਸ ਨੂੰ 'ਸਚਿਆਰ' ਬਣਾਉਣਾ ਹੈ ਤਾਂ ਕਿ ਨਰੋਏ ਸਮਾਜ ਦੀ ਸਿਰਜਨਾ ਕੀਤੀ ਜਾ ਸਕੇ। ਅਜਿਹਾ ਤਾਂ ਹੀ ਸੰਭਵ ਹੈ ਜੇਕਰ ਨਰੋਈਆਂ ਸ਼ਖ਼ਸੀਅਤਾਂ ਘੜੀਆਂ ਜਾਣ। ਪਰਿਵਾਰ ਅਜਿਹੀ ਸ਼ਖ਼ਸੀਅਤ ਦੇ ਨਿਰਮਾਣ ਲਈ ਬੁਨਿਆਦੀ ਟਕਸਾਲ ਹੈ।

ਭੱਟਾਂ ਦੇ ਸਵੱਈਆਂ ਵਿਚ ਗੁਰੂ ਅਰਜਨ ਦੇਵ ਜੀ ਬਾਰੇ ਲਿਖਿਆ ਹੈ :

**'ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ'**

*(ਸਵਈਏ, ਮਹਲੇ ਪੰਜਵੇਂ ਕੇ ੫, ੧੪੦੭)*

ਭਾਵ, ਗੁਰੂ ਅਰਜਨ ਦੇਵ ਜੀ ਜਨਮ ਤੋਂ ਹੀ ਰੱਬ ਨਾਲ ਜੁੜੇ ਹੋਏ ਸਨ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੋਈ ਜੰਮਦਿਆਂ ਹੀ ਬ੍ਰਹਮ-ਗਿਆਨੀ ਕਿਵੇਂ ਹੋ ਸਕਦਾ ਹੈ? ਭੱਟਾਂ ਨੇ ਲਿਖਿਆ ਹੈ ਤੇ ਉਹ ਵੀ ਗੁਰੂ ਅਰਜਨ ਸਾਹਿਬ ਬਾਰੇ, ਗ਼ਲਤ ਤਾਂ ਹੋ ਨਹੀਂ ਸਕਦਾ। ਪ੍ਰੋ. ਪੂਰਨ ਸਿੰਘ ਆਪਣੀ ਪੁਸਤਕ 'ਸਿੱਖੀ ਦੀ ਆਤਮਾ' ਵਿਚ ਲਿਖਦੇ ਹਨ ਕਿ ਰੱਬੀ ਅਥਵਾ ਅਧਿਆਤਮਕ ਅਨੁਭਵ ਦਾ ਬੋਧ ਸਾਨੂੰ ਵਿਭਿੰਨ ਮਨੁੱਖੀ ਅਨੁਭਵਾਂ ਦੇ ਰੂਪ ਵਿਚ ਹੁੰਦਾ ਹੈ। ਮਾਂ ਦਾ ਆਪਣੇ ਬੱਚੇ ਨਾਲ ਪਿਆਰ, ਦੰਪਤੀ ਜੀਵਨ ਦੇ ਪਤੀ-ਪਤਨੀ ਦੇ ਮਧੁਰ ਸੰਬੰਧ, ਮਾਤਾ ਦੀ ਵਾਤਸਾਲਤਾ, ਪ੍ਰੇਮੀਆਂ ਦਾ ਸੰਪੂਰਨ ਆਤਮ-ਸਮਰਪਣ ਤੇ ਆਤਮਿਕ ਤੌਰ ਤੇ ਇਕਸੁਰਤਾ ਵਰਗੇ ਅਨੁਭਵਾਂ ਦੁਆਰਾ ਰੱਬੀ ਜੋਤ ਦਾ ਨਿੰਮਾ-ਨਿੰਮਾ ਅਹਿਸਾਸ ਹੁੰਦਾ ਹੈ, ਇਸ ਮਾਨਵੀ ਅਨੁਭਵ ਨੂੰ ਅਧਿਆਤਮਕ ਯਾਤਰਾ ਦਾ ਪ੍ਰਥਮ ਪੜਾਅ ਮੰਨਿਆ ਜਾ ਸਕਦਾ ਹੈ। ਅਜੋਕੀ ਸਾਇੰਸ ਵੀ ਕਹਿੰਦੀ ਹੈ ਕਿ ਮਨੁੱਖ ਮਾਹੌਲ ਦਾ ਪੁਤਲਾ ਹੈ। ਉਸ ਨੂੰ ਜਿਹੋ-ਜਿਹਾ ਮਾਹੌਲ ਮਿਲੇਗਾ ਉਸੇ ਤਰ੍ਹਾਂ ਹੀ ਉਹ ਢਲ ਜਾਵੇਗਾ। ਸੋ ਬੱਚਾ ਜੰਮਦਿਆਂ ਹੀ ਬ੍ਰਹਮ-ਗਿਆਨੀ ਹੋ ਸਕਦਾ ਹੈ ਜੇ ਉਸ ਨੂੰ ਜਨਮ ਤੋਂ ਪਹਿਲੇ ਅਤੇ ਬਾਅਦ ਵਿਚ ਪ੍ਰੇਮ, ਕਰੁਣਾ, ਦਰਦ, ਸੇਵਾ, ਉਪਕਾਰ, ਸੰਤੋਖ, ਦਇਆ ਆਦਿ ਦੇ ਸਦਗੁਣਾਂ ਵਾਲਾ ਮਾਹੌਲ ਮਿਲੇ। ਗੁਰਬਾਣੀ ਕਹਿੰਦੀ ਹੈ ਕਿ ਇਹ ਮਾਂ ਦੇ ਵੱਸ ਵਿਚ ਹੈ ਕਿ ਉਸ ਨੇ ਚੋਰ ਪੈਦਾ ਕਰਨਾ ਹੈ ਕਿ ਸਾਧ, ਦੁਰਾਚਾਰੀ ਪੈਦਾ ਕਰਨਾ ਹੈ ਕਿ ਸਦਾਚਾਰੀ। ਜਦੋਂ



ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ :

**ਜਿਨ ਹਰਿ ਹਿਰਦੈ ਨਾਮੁ ਨ ਬਸਿਓ**
**ਤਿਨ ਮਾਤ ਕੀਜੈ ਹਰਿ ਬਾਂਝਾ॥**

*(ਜੈਤਸਰੀ, ਮਹਲਾ ੪, ੬੯੭)*

ਤਾਂ ਆਪ ਦਾ ਭਾਵ ਇਹੀ ਹੈ ਕਿ ਜੇ ਕਿਸੇ ਮਨੁੱਖ ਦੇ ਹਿਰਦੇ ਵਿਚ ਨਾਮ ਦਾ ਵਾਸਾ ਨਹੀਂ ਤਾਂ ਕਸੂਰਵਾਰ ਉਹ ਨਹੀਂ ਸਗੋਂ ਉਸ ਦੀ ਮਾਤਾ ਹੈ ਜਿਸ ਨੇ ਉਸਨੂੰ ਹਰਿ ਜਸ ਸੁਣਾਇਆ ਹੀ ਨਹੀਂ। ਗੁਰੂ ਸਾਹਿਬ ਅਜਿਹੀ ਮਾਂ ਦੇ ਬਾਂਝਪੁਣੇ ਵਿਚ ਹੀ ਬਿਹਤਰੀ ਸਮਝਦੇ ਹਨ। ਬਾਬਾ ਫਰੀਦ ਜੀ ਦਾ ਵੀ ਕਥਨ ਹੈ ਕਿ :

**ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥**

*(ਰਾਗੁ ਆਸਾ, ਫਰੀਦ ਜੀਉ, ੪੮੮)*

ਏਸੇ ਹੀ ਸੰਦਰਭ ਵਿਚ ਭਗਤ ਕਬੀਰ ਜੀ ਦਾ ਕਥਨ ਹੈ ਕਿ :

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥**
**ਬਿਧਵਾ ਕਸ ਨ ਭਈ ਮਹਤਾਰੀ॥**

*(ਗਉੜੀ, ਕਬੀਰ ਜੀ, ੩੨੮)*

ਉਹ ਮਾਂ ਜਿਸ ਦੇ ਪੁੱਤਰ ਨੇ ਗੁਰ-ਗਿਆਨ ਦੀ ਵੀਚਾਰ ਨਹੀਂ ਕੀਤੀ ਉਹ ਵਿਧਵਾ ਕਿਉਂ ਨਾ ਹੋ ਗਈ? ਭਾਈ ਗੁਰਦਾਸ ਜੀ ਇਸ ਤੋਂ ਵੀ ਅਗੇਰੇ ਵਧ ਕੇ ਲਿਖਦੇ ਹਨ :

**ਮਾਂ ਗਭਣ ਜੀਅ ਜਾਣਦੀ**
**ਪੁਤੁ ਸਪੁਤੁ ਹੋਵੈ ਸੁਖਦਾਈ॥**
**ਕੁਪੁਤਹੁ ਧੀ ਚੰਗੇਰੜੀ**
**ਪਰ ਘਰ ਜਾਇ ਵਸਾਇ ਨ ਆਈ॥**
**ਕੁਧੀਅਹੁੰ ਸਪ ਸਕਾਰਥਾ**
**ਜਾਉ ਜਣੇਂਦੀ ਜਣਿ ਜਣਿ ਖਾਈ॥**
**ਮਾਂ ਡਾਇਣ ਧੰਨ ਧੰਨ ਹੈ**
**ਕਪਟੀ ਪੁਤੈ ਖਾਇ ਅਘਾਈ॥**

*(ਵਾਰ ੩੭, ਪਉੜੀ ੨੪)*

ਅਰਥਾਤ ਹਰ ਬਣਨ ਵਾਲੀ ਮਾਂ ਦੀ ਇਹ ਇੱਛਾ ਹੁੰਦੀ ਹੈ ਕਿ ਉਸ ਦੇ ਘਰ ਸੁਖ ਦੇਣ ਵਾਲਾ ਪੁੱਤਰ ਹੋਵੇ ਨਹੀਂ ਤਾਂ ਧੀ ਹੀ ਚੰਗੀ ਹੈ ਘੱਟੋ-ਘੱਟ ਪਰਾਇਆ ਘਰ ਤਾਂ ਵਸਾਏਗੀ ਪਰ ਡਰ ਹੈ ਕਿ ਕਿਧਰੇ ਧੀ ਵੀ ਕੁ-ਧੀ ਨਾ ਨਿਕਲ ਪਏ ਤਾਂ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕੁ-ਧੀ ਨੂੰ ਜਨਮ ਦੇਣ ਵਾਲੀ ਮਾਂ ਨਾਲੋਂ ਤਾਂ ਸੱਪਣੀ ਚੰਗੀ ਹੈ

ਜਿਹੜੀ ਭੈੜੇ ਬੱਚੇ ਪੈਦਾ ਤਾਂ ਕਰਦੀ ਹੈ ਪਰ ਉਨ੍ਹਾਂ ਨੂੰ ਧਰਤੀ ਤੇ ਭਾਰ ਨਹੀਂ ਬਣਨ ਦਿੰਦੀ। ਜੰਮਦਿਆਂ ਹੀ ਉਨ੍ਹਾਂ ਨੂੰ ਖਾ ਜਾਂਦੀ ਹੈ। ਕਿਤਨੀ ਕਰੜੀ ਗੱਲ ਕਹੀ ਹੈ ਭਾਈ ਗੁਰਦਾਸ ਜੀ ਨੇ। ਕੋਈ ਜਿਗਰੇ ਵਾਲਾ ਹੀ ਅਜਿਹੀਆਂ ਗੱਲਾਂ ਸੁਣ ਸਕਦਾ ਹੈ। ਭਗਤ ਜਨ ਜਿਨ੍ਹਾਂ ਦੇ ਹਿਰਦੇ ਵਿਚੋਂ ਹਮੇਸ਼ਾ ਅੰਮ੍ਰਿਤਮਈ ਝਰਨੇ ਚਲਦੇ ਹਨ, ਜੇ ਉਹ ਅਜਿਹੀਆਂ ਸਖ਼ਤ ਗੱਲਾਂ ਕਹਿੰਦੇ ਹਨ ਤਾਂ ਵਿਸ਼ਾ ਕਾਫੀ ਗੰਭੀਰਤਾ ਦੀ ਮੰਗ ਕਰਦਾ ਹੈ। ਲਗਭਗ ਸਾਰੀ ਬਾਣੀ ਵਿਚ ਚਾਹੇ ਉਹ ਕਿਸੇ ਭਗਤ ਦੀ ਹੈ, ਚਾਹੇ ਸੂਫ਼ੀ ਫਕੀਰ ਦੀ ਤੇ ਚਾਹੇ ਗੁਰੂ ਸਾਹਿਬਾਨ ਦੀ ਨਿਸ਼ਾਨਾ ਮਾਂ ਹੈ, ਪਿਤਾ ਨਹੀਂ। ਕਾਰਣ ਇਹੀ ਹੈ ਕਿ ਇਸਤਰੀ ਪ੍ਰਕਿਰਤੀ ਵਾਂਗ ਹੈ। ਉਹ ਨਿਰਮਾਤਰੀ ਵੀ ਹੈ ਤੇ ਸੰਚਾਲਕ ਵੀ। ਜਿਵੇਂ ਪ੍ਰਕਿਰਤੀ ਬਹੁਤੀ ਵਾਰ ਰਖਿਅਕ ਹੈ ਪਰ ਕਦੇ ਭਖਿਅਕ ਵੀ ਬਣ ਜਾਂਦੀ ਹੈ, ਤਿਵੇਂ ਹੀ ਇਸਤਰੀ ਆਪਣੇ ਗੁਣਾਂ ਕਰਕੇ ਕਲਿਆਣਕਾਰੀ ਹੈ ਪਰ ਗੁਣਹੀਣ ਹੋਣ ਕਰਕੇ ਪਰਿਵਾਰ, ਸਮਾਜ ਤੇ ਸੰਸਾਰ ਨੂੰ ਡੋਬ ਵੀ ਦਿੰਦੀ ਹੈ। ਉਸ ਇਸਤਰੀ ਦੇ ਵਸ ਹੀ ਹੈ ਕਿ ਉਸ ਨੇ ਪਰਿਵਾਰ ਨੂੰ ਕਿਹੋ ਜਿਹਾ ਬਣਾਉਣਾ ਹੈ। ਮਾਂ ਬੱਚੇ ਦੀ ਪਹਿਲੀ ਪਾਠਸ਼ਾਲਾ ਵੀ ਹੈ ਤੇ ਪਹਿਲਾ ਅਧਿਆਪਕ ਵੀ। ਜਿਵੇਂ ਮਿੱਟੀ ਦਾ ਢੇਰ ਇਕ ਘੁਮਿਆਰ ਦੇ ਨਿਪੁੰਨ ਹੱਥਾਂ ਵਿਚ ਜਾ ਕੇ ਸੁੰਦਰ ਬਰਤਨਾਂ ਦਾ ਆਕਾਰ ਧਾਰਨ ਕਰਦਾ ਹੈ ਤਿਵੇਂ ਹੀ ਇਹ ਸੁਘੜ ਮਾਂ ਆਪਣੀ ਕਾਰੀਗਰੀ ਨਾਲ ਸੁੰਦਰ ਵਿਅਕਤਿਤਵ ਦੀ ਘਾੜਤ ਘੜਦੀ ਹੈ। ਬੱਚੇ ਦੇ ਸੰਪੂਰਨ ਵਿਕਾਸ ਲਈ ਸਰੀਰਕ, ਬੌਧਿਕ, ਆਤਮਕ ਅਤੇ ਕਲਾਤਮਿਕ ਵਿਕਾਸ ਦੀ ਸਿਖਿਆ ਦੀ ਜ਼ਰੂਰਤ ਹੁੰਦੀ ਹੈ। ਬੌਧਿਕ ਵਿਕਾਸ ਲਈ ਬੱਚੇ ਸਕੂਲ ਜਾਂ ਕਾਲਜ ਭੇਜੇ ਜਾਂਦੇ ਹਨ ਬਾਕੀ ਤਿੰਨੋਂ ਤਰ੍ਹਾਂ ਦੇ ਵਿਕਾਸ ਲਈ ਢੁਕਵਾਂ ਸਥਾਨ ਘਰ ਹੀ ਹੈ। ਘਰ ਪਰਿਵਾਰ ਨੂੰ ਬੱਚੇ ਦੀ ਵਧੀਆ ਪਾਠਸ਼ਾਲਾ ਬਣਾਉਣ ਲਈ ਜ਼ਰੂਰੀ ਹੈ ਕਿ ਮਾਤਾ-ਪਿਤਾ ਦੋ ਹੁੰਦਿਆਂ ਹੋਇਆਂ ਵੀ ਇਕ ਜੋਤ ਹੀ ਜਾਪਣ, ਇਕਸੁਰਤਾ ਵਾਲਾ ਜੀਵਨ ਜਿਊਣ। ਅਜਿਹੇ ਰਿਸ਼ਤੇ ਵਿਚੋਂ ਪੈਦਾ ਹੋਈ ਸੰਤਾਨ ਸਤਿਗੁਰਾਂ ਦੇ ਆਦਰਸ਼ਾਂ ਤੇ ਚੱਲਣ ਵਾਲੀ ਹੋਵੇਗੀ :

**ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ,**
**ਜਿਨੀ ਗੁਰਮੁਖਿ ਨਾਮੁ ਧਿਆਇਆ॥**

*(ਸਿਰੀਰਾਗੁ, ਛੰਤੁ, ਮ: ੫, ੭੯)*

ਸਤਿਗੁਰੂ ਜੀ ਦਾ ਵਿਰਸਾ ਸੰਭਾਲਨ ਵਾਲੀ ਨਵੀਂ ਪੀੜ੍ਹੀ ਪੈਦਾ ਕਰਨ ਲਈ ਮਾਂ-ਬਾਪ ਦਾ ਆਪ ਅਧਿਆਤਮਕ ਕਦਰਾਂ-ਕੀਮਤਾਂ ਦਾ ਧਾਰਨੀ ਹੋਣਾ ਲੋੜੀਂਦਾ ਹੈ। ਮਾਂ-ਬਾਪ ਵਿਚੋਂ ਵੀ ਮਾਂ ਦੀ ਜ਼ਿੰਮੇਵਾਰੀ ਵਧੇਰੇ ਹੈ ਕਿਉਂਕਿ ਮਾਂ ਜੀਵਨ ਨੂੰ ਸੰਚਾਲਿਤ ਕਰਨ ਵਾਲਾ ਧੁਰਾ ਹੈ। ਧੁਰਾ ਠੀਕ ਹੋਵੇਗਾ ਤਾਂ ਜੀਵਨ ਦਾ ਸੰਚਾਲਨ ਵੀ ਠੀਕ ਹੋਵੇਗਾ ਨਹੀਂ ਤਾਂ ਅਸੰਤੁਲਨ ਸੁਭਾਵਕ ਹੈ। ਅਸੰਤੁਲਨ ਵਿਚੋਂ ਹੀ ਉਤਪੰਨ ਹੁੰਦੀਆਂ ਹਨ ਜੀਵਨ ਦੀਆਂ ਬੇਨਿਯਮੀਆਂ। ਅੱਜ ਸਮਾਜ ਵਿਚ ਨਜ਼ਰ ਆਉਂਦੀਆਂ ਬੇਨਿਯਮੀਆਂ ਪਿਛੇ ਇਕ ਵੱਡਾ ਕਾਰਨ ਇਹ ਹੈ ਕਿ ਇਸਤਰੀ ਰੂਪੀ ਧੁਰਾ ਸੰਤੁਲਿਤ



ਨਹੀਂ ਰਿਹਾ ਜਿਸ ਕਾਰਨ ਘਰ ਵਿਚੋਂ, ਪਰਿਵਾਰ ਵਿਚੋਂ ਦੈਵੀ ਤੇ ਨੈਤਿਕ ਗੁਣ ਉਡਾਰੀ ਮਾਰ ਗਏ ਹਨ, ਅਧਰਮ ਵੱਸ ਗਿਆ ਹੈ। **ਘਰ ਇਕ ਧਾਰਮਿਕ ਅਸਥਾਨ ਸੀ ਜਿਥੇ ਵਸਣ ਵਾਲੇ ਹਰ ਵਿਅਕਤੀ ਦਾ ਜੀਵਨ ਇਕ ਪੁਜਾਰੀ ਵਾਲਾ ਜੀਵਨ ਸੀ।** ਧਾਰਮਿਕ ਸਥਾਨਾਂ ਵਿਚੋਂ ਪੁਜਾਰੀ ਹੀ ਪੈਦਾ ਹੋਣਗੇ, ਦੁਰਾਚਾਰੀ ਨਹੀਂ ਪਰ ਜਦੋਂ ਮਨੁੱਖ ਦੀ ਜ਼ਿੰਦਗੀ ਹੀ ਭ੍ਰਿਸ਼ਟ ਹੋ ਜਾਵੇ ਤਾਂ ਭ੍ਰਿਸ਼ਟੀ ਜ਼ਿੰਦਗੀ ਵਿਚੋਂ ਥਿਏਟਰ ਹੀ ਨਿਕਲਣਗੇ, ਕਲੱਬ ਹੀ ਨਿਕਲਣਗੇ, ਨਾਚ-ਘਰ ਹੀ ਨਿਕਲਣਗੇ—ਧਰਮਸ਼ਾਲਾ ਨਹੀਂ। ਸੋ ਜੇ ਅਸੀਂ ਚਾਹੁੰਦੇ ਹਾਂ ਕਿ ਧਰਮ ਦਾ ਪ੍ਰਚਾਰ ਹੋਵੇ, ਗੁਰਮਤਿ ਦਾ ਪ੍ਰਕਾਸ਼ ਹੋਵੇ ਤਾਂ ਸਾਨੂੰ ਆਪਣੇ ਘਰਾਂ ਨੂੰ ਧਰਮਸ਼ਾਲਾ ਬਣਾਉਣਾ ਪਏਗਾ। ਘਰ-ਪਰਿਵਾਰ ਵਿਚੋਂ ਹੀ ਧਰਮ ਦਾ ਜੈਕਾਰਾ ਬੁਲਾਉਣਾ ਪਏਗਾ। ਗੁਰਮਤਿ ਅਨੁਸਾਰ ਮਾਹੌਲ ਦੇ ਕੇ ਮੁੱਢ ਤੋਂ ਹੀ ਬੱਚਿਆਂ ਨੂੰ ਗੁਰਬਾਣੀ, ਇਤਿਹਾਸ ਅਤੇ ਵੱਡਮੁੱਲੇ ਵਿਰਸੇ ਬਾਰੇ ਜਾਣਕਾਰੀ ਦੇਣੀ ਪਵੇਗੀ। ਅਸੀਂ ਆਪ ਸਿਖਿਅਤ ਹੋਈਏ, ਪ੍ਰਗਤੀਸ਼ੀਲ ਹੋਈਏ, ਸਮਾਜ ਨਿਰਮਾਣ ਦੀਆਂ ਸਾਰੀਆਂ ਯੋਜਨਾਵਾਂ ਵਿਚ ਗਤੀਸ਼ੀਲ ਹੋਈਏ ਪਰ ਧੁਰੇ ਤੇ ਟਿਕ ਕੇ। ਧੁਰੇ ਨਾਲੋਂ ਟੁੱਟ ਕੇ ਇਕ ਗੁਰਸਿੱਖ ਪਰਿਵਾਰ ਦੀ ਹੋਂਦ ਸੰਭਵ ਨਹੀਂ। ਪਰਿਵਾਰ ਮਿਲ ਕੇ ਹੀ ਸਮਾਜ ਬਣਦਾ ਹੈ। ਸੋ ਜੇ ਅਸੀਂ ਗੁਰਬਾਣੀ ਅਧਾਰਤ ਕਦਰਾਂ-ਕੀਮਤਾਂ ਨਾਲ ਲੈਸ ਇਕ ਨਰੋਏ ਸਮਾਜ ਦੀ ਸਿਰਜਨਾ ਹਿਤ ਸੱਚਮੁੱਚ ਹੀ ਪ੍ਰਤਿਬੱਧ ਹਾਂ ਤਾਂ ਸਾਨੂੰ ਆਪਣੇ ਪਰਿਵਾਰਾਂ ਵਿਚ ਗੁਰ ਸੰਦੇਸ਼ਾਂ ਨੂੰ ਅਮਲ ਵਿਚ ਲਿਆਉਣ ਲਈ ਯਤਨਸ਼ੀਲ ਹੋਣਾ ਪਏਗਾ ਅਤੇ ਬੱਚਿਆਂ ਨੂੰ ਕੌਮ ਦਾ ਸਰਮਾਇਆ ਸਮਝ ਕੇ ਉਨ੍ਹਾਂ ਦੀ ਹਰ ਪੱਖੋਂ ਸੁਚੱਜੀ ਅਗਵਾਈ ਕਰਨੀ ਪਏਗੀ।

*****

# ਪਰਿਵਾਰ ਵਿਚ ਸੁਖ, ਸ਼ਾਂਤੀ ਰੱਖਣ ਲਈ ਮਾਂ, ਪਤਨੀ, ਭੈਣ ਅਤੇ ਨੂੰਹ ਦਾ ਗੁਰਮਤਿ ਦੀ ਰੋਸ਼ਨੀ ਵਿਚ ਕੀ ਰੋਲ ਹੋਵੇ?

*ਬੀਬੀ ਅਵਿਨਾਸ਼ ਕੌਰ*

ਕੌਣ ਹੈ ਜੋ ਅੱਜ ਦੇ ਆਧੁਨਿਕ ਯੁੱਗ ਵਿਚ ਸੁਖ, ਆਰਾਮ ਅਤੇ ਸ਼ਾਂਤੀ ਨਹੀਂ ਚਾਹੁੰਦਾ। ਇਹ ਗੱਲ ਵੱਖਰੀ ਹੈ ਕਿ ਅੱਜ ਦਾ ਇਨਸਾਨ ਸੁਖ, ਆਰਾਮ, ਸ਼ਾਂਤੀ, ਪੈਸੇ ਨਾਲ ਖਰੀਦਣਾ ਚਾਹੁੰਦਾ ਹੈ ਅਤੇ ਇਸੇ ਕਾਰਨ ਇਨਸਾਨ ਪੈਸੇ ਦੀ ਦੌੜ ਮਗਰ ਪੈ ਗਿਆ ਹੈ। ਮੇਰੇ ਵਿਚਾਰ ਅਨੁਸਾਰ ਅੱਜ ਦੀ ਇਸਤਰੀ ਸਬਰ, ਸੰਤੋਖ ਵਿਚ ਯਕੀਨ ਰੱਖ ਲਵੇ ਜਿਵੇਂ ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ "**ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥**" *(੨੭੯)* ਜਿਸ ਦਿਨ ਇਸ ਗੱਲ ਦੀ

ਸੋਝੀ ਇਸਤਰੀ ਨੂੰ ਆ ਜਾਵੇਗੀ ਤਾਂ ਉਹ ਆਪਣੇ ਪਰਿਵਾਰ, ਬੱਚਿਆਂ ਨੂੰ ਵੀ ਸਬਰ ਦੀ ਜ਼ਿੰਦਗੀ ਬਤੀਤ ਕਰਨੀ ਸਿਖਾ ਦੇਵੇਗੀ।

ਸਿੱਖ ਪੰਥ ਨੂੰ ਤਾਂ ਚੜ੍ਹਦੀ ਕਲਾ ਵਿਚ ਲਿਜਾਣ ਲਈ ਔਰਤਾਂ ਨੇ ਬੇਹੱਦ ਯੋਗਦਾਨ ਪਾਇਆ ਹੈ। ਕਿਸੇ ਨੇ ਭੈਣ ਦੇ ਰਿਸ਼ਤੇ ਵਿਚ, ਕਿਸੇ ਨੇ ਮਾਂ ਦੇ ਰਿਸ਼ਤੇ ਵਿਚ, ਕਿਸੇ ਨੇ ਪਤਨੀ ਦੇ ਰਿਸ਼ਤੇ ਵਿਚ ਅਤੇ ਕਿਸੇ ਨੇ ਨੂੰਹ ਦੇ ਰਿਸ਼ਤੇ ਵਿਚ।

ਸਿੱਖ ਪੰਥ ਦੀ ਪਹਿਲੀ ਬੀਬੀ **'ਬੇਬੇ ਨਾਨਕੀ'** ਜਿਸ ਨੂੰ ਸਾਰੇ ਪੰਥ ਦੀ ਭੈਣ ਹੋਣ ਦਾ ਮਾਣ ਪ੍ਰਾਪਤ ਹੋਇਆ। ਬੇਬੇ ਨਾਨਕੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਸੀ ਜਿਸਨੇ ਗੁਰੂ ਨਾਨਕ ਦੇਵ ਜੀ ਅੰਦਰ ਜਗਦੀ ਜੋਤ ਨੂੰ ਸਭ ਤੋਂ ਪਹਿਲਾਂ ਮਹਿਸੂਸ ਕੀਤਾ ਅਤੇ ਆਪਣੇ ਪਿਤਾ ਮਹਿਤਾ ਕਾਲੂ ਜੀ ਨੂੰ ਕਿਹਾ ਕਿ ਮੇਰਾ ਵੀਰ ਕੋਈ ਐਰਾ-ਗ਼ੈਰਾ ਨਹੀਂ, ਇਹ ਤਾਂ ਨਿਰੰਕਾਰ ਵਲੋਂ ਭੇਜੀ ਹੋਈ ਦੁਨੀਆਂ ਨੂੰ ਰੋਸ਼ਨੀ ਦੇਣ ਵਾਲੀ ਜੋਤ ਹੈ। ਫਿਰ ਜਦੋਂ ਗੁਰੂ ਨਾਨਕ ਦੇਵ ਜੀ ਦੁਨੀਆਂ ਦਾ ਉਧਾਰ ਕਰਨ ਲਈ ਉਦਾਸੀਆਂ ਲਈ ਨਿਕਲੇ ਤਾਂ ਭੈਣ ਨਾਨਕੀ ਹੀ ਸੀ ਜਿਸਨੇ ਗੁਰੂ ਜੀ ਦੀ ਸੁਪਤਨੀ ਮਾਤਾ ਸੁਲੱਖਣੀ ਅਤੇ ਬੱਚਿਆਂ ਦੀ ਜ਼ਿੰਮੇਵਾਰੀ ਲੈ ਕੇ ਗੁਰੂ ਸਾਹਿਬ ਨੂੰ ਪਰਿਵਾਰਿਕ ਜ਼ਿੰਮੇਵਾਰੀਆਂ ਤੋਂ ਦੂਰ ਰੱਖ ਕੇ ਸੁਰਖ਼ਰੂ ਕੀਤਾ। ਬੇਬੇ ਨਾਨਕੀ ਨੂੰ ਵੀਰ ਨਾਨਕ ਦੀ ਭੈਣ ਹੋਣ ਦਾ ਮਾਣ ਉਨ੍ਹਾਂ ਦੇ ਪਤੀ "ਜੈ ਰਾਮ ਜੀ" ਵਲੋਂ ਵੀ ਵਡਿਆ ਕੇ ਕੀਤਾ ਗਿਆ; "ਹੇ ਪਤਨੀ ਤੂੰ ਧੰਨ ਹੈਂ, ਧੰਨ ਹੈ ਤੇਰਾ ਵੀਰ, ਤੇ ਕੁਝ-ਕੁਝ ਧੰਨਤਾ ਦੇ ਯੋਗ ਅਸੀਂ ਵੀ ਹਾਂ ਜੋ ਤੇਰੇ ਵਰਗੀ ਨੇਕ-ਜਨ ਇਸਤਰੀ ਨਾਲ ਸਾਡਾ ਸੰਜੋਗ ਬਣਿਆ।" ਵੀਰ ਨਾਨਕ ਨੂੰ ਰਬਾਬ ਭੇਟ ਕਰਕੇ ਬੇਬੇ ਨਾਨਕੀ ਸਾਰੇ ਸਿੱਖ ਪੰਥ ਦੀ ਭੈਣ ਅਖਵਾਈ।

ਗੁਰੂ ਅੰਗਦ ਦੇਵ ਜੀ ਦੀ ਸੁਪਤਨੀ **ਮਾਤਾ ਖੀਵੀ ਜੀ** ਲੰਗਰ ਸੰਸਥਾ ਦੀ ਪਹਿਲੀ ਸੰਚਾਲਕ ਬਣੀ। ਘਿਉ ਵਾਲੀ ਖੀਰ ਵਰਤਾ ਮਾਤਾ ਸੰਘਣੇ ਪੱਤਿਆਂ ਵਾਲੇ ਦਰਖਤ ਦੀ ਛਾਂ ਬਣੀ; ਸਾਰੀ ਸੰਗਤ ਲਈ ਅਤੇ ਆਪਣਾ ਨਾਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਾਉਣ ਦੀ ਵੀ ਹੱਕਦਾਰ ਬਣੀ। ਵਰਤਮਾਨ ਸਮੇਂ ਵਿਚ ਵੀ ਖਡੂਰ ਸਾਹਿਬ ਦੇ ਗੁਰਦੁਆਰਾ ਸਾਹਿਬ ਵਿਚ ਘਿਉ ਵਾਲੀ ਖੀਰ ਵਰਤਾਈ ਜਾਂਦੀ ਹੈ। ਮਾਤਾ ਖੀਵੀ ਜੀ ਦੀ ਘਾਲ-ਕਮਾਈ ਬਾਰੇ ਗੁਰੂ ਘਰ ਦੇ ਰਬਾਬੀ ਜੀ ਨੇ ਫ਼ੁਰਮਾਇਆ ਸੀ :

**ਬਲਵੰਡ ਖੀਵੀ ਨੇਕ ਜਨ,**
**ਜਿਸੁ ਬਹੁਤੀ ਛਾਉ ਪਤ੍ਰਾਲੀ॥**
**ਲੰਗਰਿ ਦਉਲਤਿ ਵੰਡੀਐ,**
**ਰਸੁ ਅੰਮ੍ਰਿਤੁ ਖੀਰਿ ਘਿਆਲੀ॥**

*(ਸਤੇ ਬਲਵੰਡ ਦੀ ਵਾਰ–੯੬੭)*

ਸਿੱਖ ਪੰਥ ਦੀ ਪਹਿਲੀ ਪ੍ਰਚਾਰਕ **ਬੀਬੀ ਅਮਰੋ** ਨੂੰ ਮਾਂ ਖੀਵੀ ਨੇ ਗੁਰਬਾਣੀ ਦੀ ਐਸੀ ਗੁੜ੍ਹਤੀ ਦਿੱਤੀ ਕਿ ਉਨ੍ਹਾਂ ਨੇ ਨੂੰਹ ਦੇ ਰਿਸ਼ਤੇ ਨਾਲ ਸਹੁਰੇ ਘਰ ਵਿਚ ਬਾਣੀ



ਦਾ ਐਸਾ ਬੀ ਬੀਜ ਦਿੱਤਾ ਜੋ ਅਗਾਂਹ ਜਾ ਕੇ ਗੁਰੂ ਪਦਵੀ ਨੂੰ ਪ੍ਰਾਪਤ ਹੋਇਆ। ਮਾਤਾ ਭਾਨੀ ਜੀ ਨੇ ਆਪਣੇ ਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਅਜਿਹੀ ਅਸੀਸ ਦਿੱਤੀ ਕਿ ਤੱਤੀ ਤਵੀ ਉੱਪਰ ਬੈਠ ਕੇ ਵੀ ਸੀ ਨਹੀਂ ਕੀਤੀ। ਸਮਰਪਣ-ਭਾਵ ਅਤੇ ਤਿਆਗ ਦੀ ਮੂਰਤੀ ਹੋਣ ਕਾਰਨ **ਮਾਤਾ ਸਾਹਿਬ ਕੌਰ ਜੀ** ਨੂੰ ਖਾਲਸੇ ਦੀ ਮਾਤਾ ਹੋਣ ਦਾ ਖਿਤਾਬ ਮਿਲਿਆ। ਸਿੱਖ ਇਸਤਰੀਆਂ ਵਿਚ ਪਹਿਲੀ ਸ਼ਹੀਦ ਸਿੱਖ ਇਸਤਰੀ ਹੋਈ **ਮਾਤਾ ਗੁਜਰੀ ਜੀ** ਜਿਨ੍ਹਾਂ ਨੇ ਮਾਂ, ਪਤਨੀ ਅਤੇ ਦਾਦੀ ਦੇ ਰਿਸ਼ਤੇ ਵਿਚ ਸਿੱਖ ਪੰਥ ਦੀ ਅਗਵਾਈ ਕੀਤੀ। ਧਰਮ ਅਤੇ ਕੌਮ ਖ਼ਾਤਰ ਸਾਰਾ ਸਰਬੰਸ ਵਾਰ ਦਿੱਤਾ। ਮਾਤਾ ਸੁੰਦਰ ਕੌਰ ਜੀ ਨੇ ਪੰਥ ਨੂੰ ਦੋ ਫਾੜ ਹੋਣ ਤੋਂ ਬਚਾ ਕੇ ਇਤਿਹਾਸ ਨੂੰ ਨਵਾਂ ਮੋੜ ਦਿੱਤਾ। ਜੇਕਰ **ਮਾਤਾ ਭਾਗੋ ਜੀ** ਗੁਰੂ ਸਾਹਿਬ ਜੀ ਤੋਂ ਵਿਛੜ ਕੇ ਆਏ ਸਿੰਘਾਂ ਨੂੰ ਲਾਹਨਤਾਂ ਨਾ ਪਾਉਂਦੀ ਤਾਂ ਅੱਜ ਸਿੱਖ ਪੰਥ ਦਾ ਇਤਿਹਾਸ ਹੀ ਹੋਰ ਹੁੰਦਾ। ਆਓ ਆਪਾਂ ਹੁਣ ਵਿਚਾਰ ਕਰੀਏ ਕਿ ਅੱਜ ਸਿੱਖ ਪਰਿਵਾਰਾਂ ਵਿਚ ਬੀਬੀਆਂ ਕਿਵੇਂ ਤੇ ਕਿੰਨਾ ਯੋਗਦਾਨ ਪਾ ਰਹੀਆਂ ਹਨ।

ਪਰਿਵਾਰਾਂ ਨੂੰ ਖ਼ੁਸ਼ਹਾਲ ਅਤੇ ਸ਼ਾਂਤੀ ਵਿਚ ਰੱਖਣ ਦਾ ਸਭ ਤੋਂ ਵੱਧ ਰੋਲ ਮਾਂ ਅਤੇ ਪਤਨੀ ਦਾ ਹੁੰਦਾ ਹੈ। ਅੱਜ ਲੜਕੀਆਂ ਦਾ ਅੱਧਾ ਨੰਗਾ ਲਿਬਾਸ ਦੇਖ ਕੇ ਅੱਖਾਂ ਸ਼ਰਮ ਨਾਲ ਝੁਕ ਜਾਂਦੀਆਂ ਹਨ। ਪਹਿਲਾਂ ਤਾਂ ਮਾਂ ਇਹ ਸਮਝ ਕੇ ਆਪਣੀ ਬੇਟੀ ਨੂੰ ਪੁੱਠੇ ਸਿੱਧੇ ਕਪੜੇ ਪਵਾ ਦੇਂਦੀ ਹੈ ਕਿ ਅਜੇ ਬੱਚੀ ਹੈ। ਪਰ ਜਦੋਂ ਲੜਕੀ ਵੱਡੀ ਹੋ ਜਾਂਦੀ ਹੈ ਤਾਂ ਉਹ ਉਸੇ ਡਰੈਸ ਨੂੰ ਪਾਉਣਾ ਆਪਣਾ ਹੱਕ ਸਮਝਦੀ ਹੈ ਕਿਉਂਕਿ ਉਸਨੇ ਜੋ ਬਚਪਨ ਵਿਚ ਦੇਖਿਆ ਤੇ ਪਹਿਨਿਆ ਹੈ ਉਸੇ ਵਿਚ ਹੀ ਢਲਣਾ ਚਾਹੁੰਦੀ ਹੈ। ਦੁਪੱਟਾ ਜਿਸਨੂੰ ਕਦੇ ਇਸਤਰੀ ਦੇ ਸਿਰ ਦੀ ਇੱਜ਼ਤ ਸਮਝਿਆ ਜਾਂਦਾ ਸੀ, ਅੱਜ ਸਿਰਾਂ ਤੋਂ ਤਾਂ ਕੀ, ਗਲਾਂ ਵਿਚੋਂ ਵੀ ਗਾਇਬ ਹੋ ਗਿਆ ਹੈ। ਇਕ ਸੁਚੱਜੀ ਮਾਂ ਹੀ ਆਪਣੀ ਬੱਚੀ ਨੂੰ ਗੁਰੂ ਸਾਹਿਬ ਦੀ ਦਿੱਤੀ ਹੋਈ ਸਿੱਖਿਆ ਯਾਦ ਕਰਵਾ ਕੇ ਰਸੋਈ ਵਿੱਦਿਆ ਅਤੇ ਘਰ ਦੇ ਹੋਰ ਕੰਮਾਂ-ਕਾਰਾਂ ਵਿਚ ਨਿਪੁੰਨ ਕਰਨ ਲਈ ਪ੍ਰੇਰ ਸਕਦੀ ਹੈ। ਇਕ ਚੰਗੀ ਮਾਂ ਹੀ ਬੇਟੀ ਨੂੰ **"ਬਤੀਹ ਸੁਲਖਣੀ, ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥"** *(੩੭੧)* ਬਣਾ ਸਕਦੀ ਹੈ। ਜੋ ਇਸਤਰੀ ਆਪ ਗੁਣਵੰਤੀ, ਬਤੀਹ ਸੁਲਖਣੀ ਹੋਵੇਗੀ, ਪਰਿਵਾਰ ਨੂੰ ਸਹੀ ਸੇਧ ਦੇਣ ਦੇ ਕਾਬਲ ਹੋਵੇਗੀ ਉਹ ਘਰ ਧੰਨ ਹੋਣਗੇ। ਜਿਥੇ ਐਸੀ ਇਸਤਰੀ ਹੋਵੇਗੀ ਉਥੇ ਸਦਾ ਹੀ **"ਜਨ ਨਾਨਕੁ ਸੁਖੇ ਸੁਖਿ ਵਿਹਾਇ॥"** ਹੋ ਜਾਂਦੀ ਹੈ। ਫਿਰ ਰਸੋਈ ਵਿੱਦਿਆ ਦੀ ਮਹੱਤਤਾ ਦੱਸੀ ਹੈ, **"ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ॥ ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ॥"** *(੧੪੧੩)* ਜੇਕਰ ਮਾਤਾ ਆਪ ਹੀ "ਮਨਮੁਖ, ਮੈਲੀ, ਕਾਮਣੀ ਕੁਲੱਖਣੀ ਕੁਨਾਰ" ਬਣ ਜਾਏ ਅਤੇ ਸਹਿਜ, ਸਬਰ ਅਤੇ ਸੰਤੋਖ ਨਾਲ ਭਰਪੂਰ ਨਾ ਹੋਵੇ ਤਾਂ ਆਪਾਂ ਕਿਵੇਂ ਆਸ ਕਰ ਸਕਦੇ ਹਾਂ ਕਿ ਉਹ ਆਪਣੀ ਬੇਟੀ ਨੂੰ ਇਕ ਸੁਚੱਜੀ ਗ੍ਰਹਿਣੀ ਬਣਾਵੇਗੀ? ਇਸੇ ਬੱਚੀ ਨੇ ਹੀ

ਕਿਸੇ ਨਾ ਕਿਸੇ ਘਰ ਦੀ ਨੂੰਹ ਬਣਨਾ ਹੁੰਦਾ ਹੈ। ਨੂੰਹ-ਸੱਸ ਦੇ ਰਿਸ਼ਤੇ ਨੂੰ ਸੁਖਾਵਾਂ ਬਣਾਉਣ ਲਈ, ਨੂੰਹ ਦੀ ਮਾਂ ਦੀ ਜ਼ਿੰਮੇਵਾਰੀ ਜ਼ਿਆਦਾ ਹੁੰਦੀ ਹੈ।

ਜ਼ਿਆਦਾਤਰ ਮਾਵਾਂ ਆਪਣੀ ਬੇਟੀ ਦੇ ਅੰਦਰ ਸੱਸ ਦੇ ਰਿਸ਼ਤੇ ਦਾ ਡਰ ਬਚਪਨ ਵਿਚ ਹੀ ਪੈਦਾ ਕਰ ਦਿੰਦੀਆਂ ਹਨ ਕਿ "ਸੱਸ ਕੋਲ ਜਾਵੇਂਗੀ ਫੇਰ ਪਤਾ ਲੱਗੇਗਾ, ਕਰ ਲੈ ਧੀਏ ਮਾਂ ਦੇ ਸਿਰ ਤੇ ਐਸ਼ ਸੱਸ ਤਾਂ ਤੈਨੂੰ ਟਿਕਾਣੇ ਲਾ ਕੇ ਰੱਖੇਗੀ।" ਇਸ ਤਰ੍ਹਾਂ ਲੜਕੀ ਦੇ ਮਨ ਵਿਚ ਪਹਿਲਾਂ ਹੀ ਬਿਠਾ ਦਿੱਤਾ ਜਾਂਦਾ ਹੈ ਕਿ ਸੱਸ ਇਕ ਮਾਂ ਨਹੀਂ ਹਊਆ ਹੈ।......ਆਪਣੀਆਂ ਬੱਚੀਆਂ ਨੂੰ ਇਹ ਸਮਝਾਓ ਕਿ ਸੱਸ ਵੀ ਇਕ ਮਾਂ ਹੈ ਜੋ ਆਪਣੇ ਪੁੱਤਰ ਦੀ ਘਰ ਗ੍ਰਹਿਸਥੀ ਦੀ ਨੀਂਹ ਤਿਆਰ ਕਰਦੀ ਹੈ। ਉਸ ਨੀਂਹ ਨੂੰ ਜੇਕਰ ਨੂੰਹ ਦੇ ਪਿਆਰ ਅਤੇ ਸਤਿਕਾਰ ਦੇ ਬੋਲਾਂ ਨਾਲ ਸਿੰਜੇਗੀ ਤਾਂ ਘਰ ਦਾ ਮਾਹੌਲ ਖੁਸ਼ੀਆਂ ਭਰਿਆ ਹੋਵੇਗਾ। ਵੱਡੇ ਬਜ਼ੁਰਗ ਤਾਂ ਮਾਣ ਸਨਮਾਨ ਹੀ ਮੰਗਦੇ ਹਨ ਅਤੇ ਇਹ ਉਨ੍ਹਾਂ ਦਾ ਅਧਿਕਾਰ ਵੀ ਹੈ। ਹਰ ਮਾਂ ਆਪਣੇ ਬੱਚੇ ਲਈ ਸੁਖ ਸ਼ਾਂਤੀ ਚਾਹੁੰਦੀ ਹੈ। ਅੱਜ ਕੱਲ੍ਹ ਤਾਂ ਵੈਸੇ ਹੀ ਸੱਸਾਂ, ਨੂੰਹਾਂ ਪੜ੍ਹੀਆਂ-ਲਿਖੀਆਂ ਹਨ। ਉਹ ਵਕਤ ਦੂਰ ਲੰਘ ਗਏ ਹਨ ਜਦੋਂ ਨੂੰਹ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਸਮੇਂ ਦਾ ਫੇਰ ਬਦਲਦੇ ਹੀ ਰਹਿਣਾ ਹੈ, ਅੱਜ ਦੀ ਨੂੰਹ ਨੇ ਕੱਲ੍ਹ ਨੂੰ ਸੱਸ ਬਣਨਾ ਹੈ, ਫੇਰ ਅਹਿਸਾਸ ਹੋਵੇਗਾ ਕਿ ਕੀ ਠੀਕ ਸੀ ਅਤੇ ਕੀ ਗ਼ਲਤ। ਅੱਜ ਤੱਕ ਲੜਕੀਆਂ ਸਿਖਿਅਤ ਹੋਣ ਦੇ ਬਾਵਜੂਦ ਵੀ ਪਰਿਵਾਰ ਟੁੱਟਦੇ ਜਾ ਰਹੇ ਹਨ।

ਭਾਰਤੀ ਸਮਾਜ ਨੂੰ ਉਂਝ ਵੀ ਮਰਦ ਪ੍ਰਧਾਨ ਸਮਾਜ ਕਿਹਾ ਜਾਂਦਾ ਹੈ, ਜਿਸ ਵਿਚ ਔਰਤ ਅੱਜ ਵੀ 'ਤਿੰਨ ਪੱਪਿਆਂ' ਦੀ ਮੁਹਤਾਜ ਸਮਝੀ ਜਾਂਦੀ ਹੈ, ਬਚਪਨ ਵਿਚ ਪਿਤਾ ਦੀ, ਜਵਾਨੀ ਵਿਚ ਪਤੀ ਦੀ ਅਤੇ ਬੁਢੇਪੇ ਵਿਚ ਪੁੱਤਰਾਂ ਦੀ। ਸੰਵਿਧਾਨ ਨੇ ਬਹੁਤ ਹੱਕ ਔਰਤ ਨੂੰ ਦਿੱਤੇ ਹਨ ਪਰ ਬਹੁਤ ਜਗ੍ਹਾ ਹੱਕਾਂ ਦੀ ਗ਼ਲਤ ਵਰਤੋਂ ਹੋ ਰਹੀ ਹੈ। ਜਿਉਂ-ਜਿਉਂ ਪੜ੍ਹਾਈ ਦੇ ਖੇਤਰ ਵਿਚ ਵਾਧਾ ਹੋਇਆ ਹੈ ਉਥੇ ਔਰਤਾਂ ਨੇ ਮਿਲੇ ਹੋਏ ਹੱਕਾਂ ਦੀ ਗ਼ਲਤ ਵਰਤੋਂ ਵੀ ਕੀਤੀ ਹੈ। ਅੱਜ ਅਦਾਲਤਾਂ ਵਿਚ 75% ਕੇਸ ਤਲਾਕ ਦੇ ਚੱਲ ਰਹੇ ਹਨ। ਪਰਿਵਾਰ ਟੁੱਟਦੇ ਜਾ ਰਹੇ ਹਨ। ਮਾਂ-ਬਾਪ ਦੀ ਗ਼ਲਤ ਸਿੱਖਿਆ, ਗ਼ਲਤ ਸੇਧ ਬਹੁਤ ਹੱਦ ਤੱਕ ਜ਼ਿੰਮੇਵਾਰ ਹੈ ਕਿਉਂਕਿ ਹਰ ਕੇਸ ਵਿਚ 'ਦਾਜ ਮੰਗਦੇ ਹਨ' ਦਾ ਇਲਜ਼ਾਮ ਲਗਦਾ ਹੈ ਸੱਸ ਸਹੁਰੇ ਉਤੇ, ਜਦੋਂ ਕਿ ਐਡਜਸਟਮੈਂਟ ਲੜਕੇ ਲੜਕੀ ਦੀ ਆਪਣੀ ਨਹੀਂ ਹੁੰਦੀ। ਜਦੋਂ ਕਿ ਸੱਚਾਈ ਦਾਜ ਦੀ ਨਾ ਹੋ ਕੇ ਹੋਰ ਕਾਰਨਾਂ ਕਰਕੇ ਹੁੰਦੀ ਹੈ। **ਅਸਲ ਵਿਚ ਔਰਤ ਦੀ ਹਾਲਤ ਉਥੇ ਮਾੜੀ ਹੈ ਜਿਥੇ ਅਸੀਂ ਆਪਣੇ ਗੁਰੂ ਸਾਹਿਬਾਨ ਦੀ ਸਿੱਖਿਆ ਨੂੰ ਭੁਲਦੇ ਜਾ ਰਹੇ ਹਾਂ। ਇਸਤਰੀ ਜੇਕਰ ਗੁਰਬਾਣੀ ਦਾ ਆਸਰਾ ਲੈ ਕੇ ਆਪਣੀ ਮਾਨਸਿਕਤਾ ਨੂੰ ਉੱਚਿਆਂ ਚੁਕਦੀ ਹੈ, ਤਾਂ ਉਹ ਬੇ-ਵੱਸ, ਲਾਚਾਰ ਜਾਂ ਕਮਜ਼ੋਰ ਨਹੀਂ ਰਹਿੰਦੀ ਸਗੋਂ ਗੁਣਵੰਤੀ, ਸੰਪੂਰਨ, ਸੁਲੱਖਣੀ ਬਣ ਕੇ ਸ਼ੋਭਾ ਪਾਉਂਦੀ ਹੈ।** ਬਹੁਦ ਹੱਦ ਤੱਕ ਘਰਾਂ ਵਿਚ ਸੱਸ-ਨੂੰਹ, ਦਰਾਣੀ-ਜਠਾਣੀ, ਨਨਾਣ-ਭਰਜਾਈ ਦੇ ਤਾਹਨੇ ਮਿਹਣੇ ਆਦਿ



ਗੱਲਾਂ ਖ਼ਤਮ ਹੋ ਸਕਦੀਆਂ ਹਨ, ਜੇਕਰ ਥੋੜ੍ਹਾ ਜਿਹਾ ਦੂਰ-ਦ੍ਰਿਸ਼ਟੀ ਨਾਲ ਨਜਿਠਿਆ ਜਾਵੇ। ਜਦੋਂ ਅਨੰਦ ਕਾਰਜ ਦੀ ਰਸਮ ਹੁੰਦੀ ਹੈ ਤਾਂ ਉਸ ਸਮੇਂ ਇਹ ਉਪਦੇਸ਼ ਦਿੱਤਾ ਜਾਂਦਾ ਹੈ, ਜੋ ਗੁਰਬਾਣੀ ਦਾ ਫ਼ੁਰਮਾਨ ਹੈ, "**ਨਿਵਣੁ ਸੁ ਅਖਰੁ, ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥ ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥**" (ਪੰਨਾ ੧੩੮੪) ਭਾਵੇਂ ਇਹ ਸ਼ਬਦ ਪਰਮੇਸ਼ਰ-ਪਤੀ ਨੂੰ ਸਮਝ ਕੇ ਉਚਾਰਿਆ ਗਿਆ ਹੈ, ਪਰ ਫੇਰ ਵੀ ਇਹ ਦ੍ਰਿਸ਼ਟਾਂਤ ਤਾਂ ਸੱਚੇ ਪਾਤਸ਼ਾਹ ਨੇ ਸ੍ਰਿਸ਼ਟੀ ਵਿਚੋਂ ਹੀ ਲਿਆ ਹੈ, ਫਿਰ ਸਾਡੇ ਘਰਾਂ ਵਿਚ ਝਗੜੇ ਵਧਦੇ-ਵਧਦੇ ਤਲਾਕ ਤੱਕ ਕਿਉਂ ਪਹੁੰਚ ਜਾਂਦੇ ਹਨ। ਇਹ ਨਾ ਨੂੰਹਾਂ ਲਈ ਤੇ ਨਾ ਸਹੁਰੇ ਪਰਿਵਾਰ ਨੂੰ ਹੀ ਸ਼ੋਭਾ ਦਿੰਦਾ ਹੈ।

ਇਹ ਸਭ ਕੁਝ ਤਾਂ ਹੀ ਹੋ ਰਿਹਾ ਹੈ, ਕਿਉਂਕਿ ਔਰਤਾਂ ਦੀ ਬਹੁ-ਗਿਣਤੀ ਆਪਣੇ ਧਰਮ, ਆਪਣੇ ਸਭਿਆਚਾਰ ਤੋਂ ਦੂਰ ਹੁੰਦੀ ਜਾ ਰਹੀ ਹੈ। ਦਸਮ ਪਾਤਸ਼ਾਹ ਨੇ ਕੁੜੀ-ਮਾਰਾਂ ਨਾਲ ਰਿਸ਼ਤਾ ਰੱਖਣ ਤੇ ਪਾਬੰਦੀ ਲਾਈ ਪਰ ਅੱਜ ਦੇ ਯੁੱਗ ਵਿਚ ਲੜਕੀ ਨੂੰ ਜਨਮ ਤੋਂ ਪਹਿਲਾਂ ਹੀ ਮਾਰ ਦੇਣ ਦਾ ਰਿਵਾਜ ਗਾਹੇ-ਬਗਾਹੇ ਪ੍ਰਚੱਲਿਤ ਹੈ। ਉਨ੍ਹਾਂ ਦੋਸ਼ੀਆਂ ਲਈ ਕਿਹੜਾ ਕਾਨੂੰਨ ਹੈ? ਹੁਕਮਨਾਮੇ ਦੇ ਬਾਵਜੂਦ ਵੀ ਗੁਰੂਆਂ ਦੀ ਉਸੇ ਧਰਤੀ ਤੇ ਲੜਕੀ ਨੂੰ ਜੰਮਣ ਤੋਂ ਪਹਿਲਾਂ ਹੀ ਮਾਰ ਦੇਣਾ ਕਿਥੋਂ ਤੱਕ ਸਹੀ ਹੈ। ਇਨ੍ਹਾਂ ਕੇਸਾਂ ਵਿਚ ਵੀ ਜ਼ਿਆਦਾਤਰ ਸੱਸ, ਨਨਾਣ, ਮਾਂ, ਭੈਣ ਤੇ ਖ਼ੁਦ ਇਸਤਰੀ ਆਪ ਜ਼ਿੰਮੇਵਾਰ ਹੈ। ਔਰਤ ਹੀ ਔਰਤ ਦੀ ਦੁਸ਼ਮਣ ਹੈ। ਇਸੇ ਕਰਕੇ ਹੀ ਪੰਜਾਬ ਵਿਚ ਲੜਕੀਆਂ ਦੀ ਗਿਣਤੀ ਲੜਕਿਆਂ ਨਾਲੋਂ ਘੱਟ ਹੈ। ਬੇਸ਼ੱਕ ਮੈਂ ਵੀ ਆਪ ਇਕ ਔਰਤ ਹਾਂ ਪਰ ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪਿਆ ਹੈ ਕਿ ਬਹੁਤ ਹੱਦ ਤੱਕ ਔਰਤ ਆਪਣੀ ਬਰਬਾਦੀ ਦੀ ਜ਼ਿੰਮੇਵਾਰ ਆਪ ਹੈ; ਮਰਦ ਪ੍ਰਧਾਨ ਸਮਾਜ ਨਹੀਂ। ਜੇਕਰ ਔਰਤ ਨੇ ਆਪਣੇ ਆਪ ਨੂੰ ਜਲਦੀ ਨਾ ਸੰਭਾਲਿਆ ਤਾਂ ਸ਼ਾਇਦ ਉਸਦਾ ਅਸਲੀ ਵਜੂਦ ਹੀ ਖ਼ਤਮ ਹੋ ਜਾਵੇ। ਉਹ ਫੋਕੇ ਦਿਖਾਵੇ ਦੀ ਖ਼ਾਤਰ ਆਪਣੀ ਅਸਲੀ ਪਹਿਚਾਣ ਨੂੰ ਭੁਲਦੀ ਜਾ ਰਹੀ ਹੈ। ਸਿਖਿਅਤ ਹੋਣ ਦੇ ਬਾਵਜੂਦ ਵੀ ਉਹ ਆਪਣੀਆਂ ਮੁਸ਼ਕਲਾਂ ਨੂੰ ਗਾਹੇ-ਬਗਾਹੇ ਸੱਦਾ ਦੇ ਰਹੀ ਹੈ। **ਜੇਕਰ ਔਰਤ ਆਪ ਹੀ ਆਪਣੀ ਹੋਂਦ ਤੇ ਭਵਿੱਖ ਨੂੰ ਧੁੰਦਲਾ ਬਣਾ ਰਹੀ ਹੈ ਤਾਂ ਅਸੀਂ ਸਮਾਜ ਨੂੰ ਜ਼ਿੰਮੇਵਾਰ ਨਹੀਂ ਠਹਿਰਾ ਸਕਦੇ। ਆਪਣੀ ਬਰਬਾਦੀ ਦੀ ਜ਼ਿੰਮੇਵਾਰ ਉਹ ਆਪ ਹੀ ਹੋਵੇਗੀ।**

ਇਕ ਔਰਤ ਦਾ ਦਰਜਾ ਹਰ ਰਿਸ਼ਤੇ ਵਿਚ ਬੜਾ ਮਾਣ ਸਤਿਕਾਰ ਵਾਲਾ ਹੈ। ਔਰਤ ਘਰ ਦਾ ਸ਼ਿੰਗਾਰ ਹੀ ਨਹੀਂ ਰੂਹ ਵੀ ਹੈ। ਪਰ ਮੈਨੂੰ ਅਫ਼ਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਅੱਜ ਦੇ ਫ਼ੈਸ਼ਨ ਦੀ ਦੁਨੀਆਂ ਵਿਚ ਔਰਤ ਆਪਣੇ ਗੁਣਾਂ ਨੂੰ ਪਹਿਲ ਦੇਣ ਦੀ ਥਾਂ ਬੁਰਿਆਈਆਂ ਨੂੰ ਸੱਦਾ ਦੇ ਰਹੀ ਹੈ, ਫ਼ੈਸ਼ਨ ਦੀ ਦੌੜ ਵਿਚ ਅੱਗੇ ਲੰਘਣਾ 90% ਔਰਤਾਂ ਦਾ ਸ਼ੌਕ ਬਣ ਗਿਆ ਹੈ ਇਕ ਦੂਜੇ ਤੋਂ ਅੱਗੇ ਲੰਘਣ ਦਾ। ਇਥੋਂ ਤੱਕ ਕਿ ਔਰਤਾਂ ਨਸ਼ੇ ਜਿਹੀਆਂ ਲਾਹਨਤਾਂ ਨੂੰ ਵੀ ਗਲ ਲਾ ਬੈਠੀਆਂ ਹਨ।

ਪਹਿਲਾਂ ਗੁਣ ਇਸਤਰੀ ਵਿਚ ਦੇਖਣ ਨੂੰ ਆਮ ਮਿਲਦੇ ਸਨ ਜਿਵੇਂ ਸਹਿਨਸ਼ੀਲਤਾ, ਦਇਆ, ਹਮਦਰਦੀ ਦੀ ਮੂਰਤ ਹੋਣਾ। ਉਹ ਆਪਣੇ ਆਪ ਪ੍ਰਤੀ ਸੁਚੇਤ ਸੀ। ਆਪਣੀ ਹਰ ਜ਼ਿੰਮੇਵਾਰੀ ਨੂੰ ਵਧੀਆ ਢੰਗ ਨਾਲ ਨਿਭਾਉਂਦੀ ਸੀ ਚਾਹੇ ਉਹ ਜ਼ਿੰਮੇਵਾਰੀ ਬੱਚਿਆਂ ਦੀ ਹੋਵੇ, ਚਾਹੇ ਪਤੀ ਦੀ, ਚਾਹੇ ਬਾਕੀ ਘਰ ਪਰਿਵਾਰ ਦੀ। ਹਰ ਰਿਸ਼ਤੇ ਵਿਚ ਵਧੀਆ ਭੂਮਿਕਾ ਨਿਭਾਉਂਦੀ ਸੀ ਪਰ ਅਫ਼ਸੋਸ ਕਿ ਅੱਜ ਰੁਖ ਬਦਲਦਾ ਨਜ਼ਰ ਆ ਰਿਹਾ ਹੈ। ਉਸ ਕੋਲ ਫ਼ੈਸ਼ਨ ਅਤੇ ਪੈਸੇ ਦੀ ਦੌੜ ਵਿਚ ਵਿਅੱਸਥ ਹੋਣ ਕਰਕੇ ਬੱਚਿਆਂ ਲਈ, ਪਤੀ ਲਈ ਅਤੇ ਪਰਿਵਾਰ ਦੇ ਬਾਕੀ ਮੈਂਬਰਾਂ ਲਈ ਵਕਤ ਹੀ ਨਹੀਂ ਹੈ। ਸਿਆਣੇ ਬਜ਼ੁਰਗ ਕਹਿੰਦੇ ਹਨ ਕਿ ਮਰਦ ਦੇ ਅਸਲ੍ਹੇਖਾਨੇ ਦਾ ਸਭ ਤੋਂ ਕੀਮਤੀ ਹਥਿਆਰ ਹੈ ਉਸਦੀ ਪਤਨੀ। ਉਹ ਡਿਗਦੇ-ਢਹਿੰਦੇ ਮਰਦ ਨੂੰ ਸਹਾਰਾ ਦਿੰਦੀ ਹੈ ਪਰ ਰੱਬ ਨਾ ਕਰੇ ਜੇਕਰ ਇਹ ਹਥਿਆਰ ਪੁੱਠਾ ਪੈ ਜਾਵੇ ਤਾਂ ਉਸ ਗ੍ਰਹਿਸਥੀ ਦਾ ਰੱਬ ਹੀ ਰਾਖਾ ਹੈ। ਅੱਜ ਦੀ ਇਸਤਰੀ ਆਪਣੇ ਬਾਰੇ ਹੀ ਸੋਚਦੀ ਹੈ। ਆਪਣੇ ਗੁਣਾਂ ਨੂੰ ਅੱਖੋਂ ਉਹਲੇ ਰੱਖ ਕੇ ਸਿਰਫ਼ ਕਲਪਨਾ ਤੇ ਭਾਵਨਾਵਾਂ ਦੀ ਅਤੇ ਸੁਪਨਿਆਂ ਦੀ ਦੁਨੀਆਂ ਵਿਚ ਰਹਿਣਾ ਜ਼ਿਆਦਾ ਪਸੰਦ ਕਰਦੀ ਹੈ, ਉਸਦੀ ਖ਼ਾਤਰ ਚਾਹੇ ਉਸ ਨੂੰ ਆਪਣਾ ਆਪ ਕਿਉਂ ਨਾ ਦਾਅ ਤੇ ਲਾਉਣਾ ਪਵੇ। ਅੱਜ ਦਾ ਯੁਗ ਦਿਖਾਵੇ ਦਾ ਯੁੱਗ ਹੈ, ਜਿਸ ਕਰਕੇ ਔਰਤ ਦੌਲਤ ਤੇ ਝੂਠੀ ਸ਼ੋਹਰਤ ਤੇ ਸ਼ਾਨ ਖ਼ਾਤਰ ਆਪਣੀ ਅਸਲੀ ਪਹਿਚਾਣ ਨੂੰ ਗਵਾ ਰਹੀ ਹੈ। ਆਓ, ਹੁਣ ਇਹ ਵੀਚਾਰ ਕਰੀਏ ਕਿ ਅਸੀਂ ਕਿੰਨੇ ਕੁ ਯਤਨਸ਼ੀਲ ਹਾਂ ਸੁਚੱਜੇ ਪਰਿਵਾਰ ਅਤੇ ਉੱਤਮ ਸਮਾਜ ਲਈ। ਅਜੋਕੇ ਸਮੇਂ ਦੀ ਲੋੜ ਹੈ ਕਿ ਧਾਰਮਿਕ ਤੇ ਇਸਤਰੀ ਸਭਾਵਾਂ ਅਤੇ ਸਮਾਜਿਕ ਜਥੇਬੰਦੀਆਂ ਅੱਗੇ ਆਉਣ। ਘਰ ਪਰਿਵਾਰਾਂ ਦਾ ਅਤੇ ਸਮਾਜ ਦਾ ਮਾਹੌਲ ਸੰਵਾਰਨ ਤੇ ਸਦਭਾਵਨਾ ਵਾਲਾ ਬਣਾਉਣ ਲਈ ਆਪਣਾ ਅਹਿਮ ਯੋਗਦਾਨ ਪਾਉਣ। ਨਿਸ਼ਚੇ ਦੀ ਦ੍ਰਿੜ੍ਹਤਾ, ਆਤਮ ਵਿਸ਼ਵਾਸ ਅਤੇ ਧਰਮ ਪ੍ਰਤੀ ਸ਼ਰਧਾ ਹੀ ਇਸਤਰੀ ਦੀ ਚੇਤਨਾ ਦਾ ਆਧਾਰ ਹਨ ਜੋ ਕਿ ਸਮਾਜਕ ਨਵ-ਨਿਰਮਾਣ ਦੇ ਸਮਰੱਥ ਹੋ ਸਕਦੇ ਹਨ। ਪਰਿਵਾਰਕ ਤੇ ਸਮਾਜਿਕ ਕ੍ਰਾਂਤੀ ਇਵੇਂ ਹੀ ਆ ਸਕਦੀ ਹੈ। ਤਾਂ ਹੀ ਉਹ ਚੰਗੀਆਂ ਮਾਵਾਂ, ਚੰਗੀਆਂ ਪਤਨੀਆਂ, ਚੰਗੀਆਂ ਭੈਣਾਂ ਬਣ ਸਕਦੀਆਂ ਹਨ। **ਛੋਟੇ ਬੱਚਿਆਂ ਨੂੰ ਰਾਤ ਨੂੰ ਸੌਣ ਲੱਗਿਆਂ ਮਾਵਾਂ, ਦਾਦੀ ਅਤੇ ਨਾਨੀ ਗੁਰਮਤਿ ਦੀਆਂ ਸਾਖੀਆਂ ਸੁਣਾਉਣ। ਉਨ੍ਹਾਂ ਨੂੰ ਆਪਣੇ ਇਤਿਹਾਸ ਬਾਰੇ ਦੱਸਿਆ ਜਾਏ ਕਿ ਇਹ ਸਿੱਖੀ ਸਾਡੇ ਬਜ਼ੁਰਗਾਂ ਨੂੰ ਥਾਲੀ ਵਿਚ ਪਰੋਸ ਕੇ ਨਹੀਂ ਮਿਲੀ ਸਗੋਂ ਹਜ਼ਾਰਾਂ ਕੁਰਬਾਨੀਆਂ ਦੇ ਕੇ, ਬੰਦ-ਬੰਦ ਕਟਵਾ ਕੇ, ਆਰਿਆਂ ਨਾਲ ਚਿਰਵਾ ਕੇ ਮਿਲੀ ਹੈ।** ਅੱਜ ਦੀ ਪਨੀਰੀ ਕੱਲ੍ਹ ਦੀ ਵਾਰਸ ਹੈ, ਜਿਨ੍ਹਾਂ ਨੇ ਸਿੱਖ ਪੰਥ ਦੀ ਵਾਗਡੋਰ ਸੰਭਾਲਣੀ ਹੈ। ਇਨ੍ਹਾਂ ਨੌਜੁਆਨਾਂ ਅਤੇ ਬੱਚਿਆਂ 'ਤੇ ਹੀ ਧਰਮ ਅਤੇ ਕੌਮ ਦਾ ਭਵਿੱਖ ਖੜ੍ਹਾ ਹੈ। ਅੱਜਕੱਲ੍ਹ ਤਾਂ ਵੈਸੇ ਹੀ ਪਰਿਵਾਰ ਬਹੁਤ ਛੋਟੇ ਰਹਿ ਗਏ ਹਨ।

ਹੁਣ ਕਈ ਵਾਰ ਇਹ ਸਵਾਲ ਖੜ੍ਹਾ ਹੋ ਜਾਂਦਾ ਹੈ ਕਿ ਕਈ ਬੀਬੀਆਂ ਨੂੰਹਾਂ



ਗੁਰਬਾਣੀ ਨਾਲ ਪ੍ਰੇਮ ਰੱਖਦੀਆਂ ਹਨ, ਕੀਰਤਨ ਕਰਦੀਆਂ ਹਨ, ਸਮਾਗਮਾਂ ਤੇ ਵੀ ਜਾਂਦੀਆਂ ਹਨ। ਘਰ ਵਾਪਸ ਪਹੁੰਚਦਿਆਂ ਜੇਕਰ ਥੋੜ੍ਹੀ ਦੇਰ ਹੋ ਜਾਵੇ ਤਾਂ ਉਨ੍ਹਾਂ ਦੇ ਪਰਿਵਾਰ ਵਾਲੇ ਇਤਰਾਜ਼ ਕਰਦੇ ਹਨ। ਉਸ ਸਥਿਤੀ ਵਿਚ ਉਹ ਕੀ ਕਰਨ? ਇਸੇ ਤਰ੍ਹਾਂ ਹੀ ਕੁਝ ਬੀਬੀਆਂ ਕੇਸਕੀ ਸਜਾਂਦੀਆਂ ਹਨ, ਅੰਮ੍ਰਿਤਧਾਰੀ ਹਨ ਪਰ ਘਰ ਵਾਲੇ ਇਸ ਸਰੂਪ ਨੂੰ ਪਸੰਦ ਨਹੀਂ ਕਰਦੇ। ਜੇਕਰ ਉਹ ਕੇਸਕੀ, ਦਸਤਾਰ ਉਤਾਰ ਦਿੰਦੀਆਂ ਹਨ ਤਾਂ ਆਪਣੇ ਆਪ ਨੂੰ ਦੋਸ਼ੀ ਮਹਿਸੂਸ ਕਰਦੀਆਂ ਹਨ, ਜੇਕਰ ਕੇਸਕੀ/ ਦਸਤਾਰ ਸਜਾਈ ਰੱਖਦੀਆਂ ਹਨ ਤਾਂ ਘਰ ਵਿਚ ਸ਼ਾਂਤੀ ਭੰਗ ਹੁੰਦੀ ਹੈ ਉਹ ਕੀ ਕਰਨ? ਮੇਰੇ ਵਿਚਾਰ ਅਨੁਸਾਰ ਬੀਬੀਆਂ ਪ੍ਰੇਮ-ਭਾਵ ਅਤੇ ਆਦਰ-ਸਤਿਕਾਰ ਨੂੰ ਮੁੱਖ ਰੱਖਕੇ ਪਰਿਵਾਰਕ ਮੈਂਬਰਾਂ ਨੂੰ ਪ੍ਰੇਰਿਤ ਕਰ ਸਕਦੀਆਂ ਹਨ। ਗੁਰੂ ਸਾਹਿਬ ਨੇ ਗੁਰਬਾਣੀ ਵਿਚ ਪਤੀ, ਪਰਿਵਾਰਕ ਮੈਂਬਰਾਂ ਅਤੇ ਪਰਮਾਤਮਾ ਨੂੰ ਪਾਉਣ ਦਾ ਤਰੀਕਾ ਪ੍ਰੇਮ ਹੀ ਦੱਸਿਆ ਹੈ। **ਗੁਰੂ ਦਸਮ ਪਾਤਸ਼ਾਹ ਉਚਾਰਨ ਕਰਦੇ ਹਨ, "ਸਾਚ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥" ਜੇਕਰ ਅਸੀਂ ਨਿਸ਼ਚੇ ਅਤੇ ਪਿਆਰ ਨਾਲ ਉਸ ਅਕਾਲ ਪੁਰਖ ਪਰਮੇਸ਼ਰ ਦੀ ਪ੍ਰਾਪਤੀ ਕਰ ਸਕਦੇ ਹਾਂ ਤਾਂ ਕੀ ਦੁਨਿਆਵੀ ਪਤੀ ਨੂੰ ਪਿਆਰ ਨਾਲ ਨਹੀਂ ਜਿੱਤਿਆ ਜਾ ਸਕਦਾ?** ਜੇਕਰ ਇਸਤਰੀ ਪਿਆਰ, ਲਗਨ ਅਤੇ ਸਿਦਕ ਦਾ ਹਥਿਆਰ ਅਪਣਾ ਲਵੇ ਤਾਂ ਮੇਰੇ ਵਿਚਾਰ ਅਨੁਸਾਰ ਘਰ ਵਿਚ ਸੁਖ ਸ਼ਾਂਤੀ ਹੀ ਨਹੀਂ, ਉਹ ਘਰ 'ਸੱਚਖੰਡ' ਬਣ ਜਾਵੇਗਾ। ਅਕਾਲ ਪੁਰਖ ਸੱਚੇ ਪਾਤਸ਼ਾਹ ਆਪਣੇ ਰਾਹਾਂ ਤੋਂ ਕੁਰਾਹੇ ਪਈਆਂ ਮੇਰੀਆਂ ਭੈਣਾਂ ਨੂੰ, ਬੱਚੀਆਂ ਨੂੰ ਆਪਣੇ ਵਿਰਸੇ, ਆਪਣੇ ਸਭਿਆਚਾਰ, ਆਪਣੇ ਧਰਮ ਨਾਲ, ਜੁੜਨ ਦੀ ਸੋਝੀ ਬਖ਼ਸ਼ੇ। ਅਜੇ ਵੀ ਜੇਕਰ ਆਪਣੇ ਆਪ ਨੂੰ, ਆਪਣੇ ਇਤਿਹਾਸ ਨੂੰ ਅਤੇ ਗੁਰਬਾਣੀ ਨੂੰ ਪੜ੍ਹਨ ਨਾਲ, ਸਮਝਣ ਨਾਲ ਸੁਮੱਤ ਆ ਜਾਵੇ ਤਾਂ ਅੱਜ ਵੀ ਪੁਰਾਤਨ ਬੀਬੀਆਂ ਵਾਂਗ, ਮਾਤਾਵਾਂ ਵਾਂਗ ਸਿੱਖ ਬੀਬੀਆਂ ਗੁਰੂ ਦੀ ਬਖ਼ਸ਼ਿਸ਼ ਦੀਆਂ ਪਾਤਰ ਬਣ ਸਕਦੀਆਂ ਹਨ।

*****

# ਆਪਣੇ ਘਰ, ਕਾਰਜ ਖੇਤਰ (ਨੌਕਰੀ, ਵਪਾਰ ਅਤੇ ਪ੍ਰੋਫੈਸ਼ਨ) ਆਦਿ ਵਿਚ ਸਿੱਖ ਇਸਤਰੀ ਗੁਰਮਤਿ ਮੁਤਾਬਕ ਕਿਵੇਂ ਵਿਚਰੇ?

*ਬੀਬੀ ਮਨਜਿੰਦਰ ਕੌਰ*

"ਜਿਸ ਧਰਤੀ ਦੀ ਨਾਰ ਸਤਿ-ਪੁਰਖੀ ਹੁੰਦੀ ਹੈ ਉਸ ਧਰਤੀ ਦੀ ਕੌਮ ਅਕਾਲ ਪੁਰਖੀ ਹੁੰਦੀ ਹੈ। ਇਸਤਰੀ ਦਾ ਉੱਚਾ ਜੀਵਨ ਵਕਤ ਦੀ ਚਾਲ ਨੂੰ ਬਦਲ ਦਿੰਦਾ

ਹੈ।"

ਸਿੱਖ ਕੌਮ ਨੂੰ ਮਾਣ ਹੈ ਆਪਣੀਆਂ ਸਤਿ-ਪੁਰਖੀ ਨਾਰਾਂ ਤੇ ਜਿਨ੍ਹਾਂ ਨੇ ਅਕਾਲ ਪੁਰਖੀ ਕੌਮ ਹੋਣ ਦਾ ਮਾਣ ਸਿੱਖਾਂ ਨੂੰ ਬਖ਼ਸ਼ਿਆ। ਧੰਨ ਹਨ ਉਹ ਸਤਿ ਪੁਰਖੀ ਨਾਰਾਂ ਜਿਨ੍ਹਾਂ ਨੇ ਦੁਨੀਆਂ ਦੇ ਇਤਿਹਾਸ ਵਿਚ ਆਪਣੀ ਥਾਂ ਆਪ ਬਣਾਈ।

ਅਜੋਕੀ ਸਿੱਖ ਨਾਰੀ ਦਾ ਵਿਰਸਾ ਬੜਾ ਮਹਾਨ ਅਤੇ ਗੌਰਵ ਭਰਪੂਰ ਹੈ। ਇਸ ਵਿਚ ਜਿਥੇ ਇਕ ਪਾਸੇ ਗੁਰੂ ਸਾਹਿਬਾਨ ਕਾਰਜਸ਼ੀਲ ਸਨ ਉਥੇ ਦੂਸਰੇ ਪਾਸੇ ਗੁਰੂ ਮਹਿਲਾਂ ਦੀ ਦੇਣ ਵੀ ਕਮਾਲ ਦੀ ਹੈ। ਜਿਸ ਵਿਚ ਉਨ੍ਹਾਂ ਦੀ ਸੇਵਾ, ਸਿਮਰਨ, ਸਿਦਕ, ਕੁਰਬਾਨੀ ਅਤੇ ਜੀਵਨ ਪ੍ਰਤੀ ਕਲਿਆਣਕਾਰੀ ਸੋਚ ਹੈ। ਸਿੱਖ ਇਤਿਹਾਸ ਵਿਚ ਗੁਰੂ ਮਹਿਲਾਂ ਦਾ ਸਿੱਖ ਧਰਮ ਨੂੰ ਪ੍ਰਚਾਰਨ ਅਤੇ ਅਮਲੀ ਜਾਮਾ ਪਹਿਨਾਉਣ ਵਿਚ ਕਮਾਲ ਦਾ ਯੋਗਦਾਨ ਹੈ। ਪੁਰਾਤਨ ਸਿੱਖ ਨਾਰੀ ਇਕ ਖ਼ਾਸ ਉਦੇਸ਼ ਨਾਲ ਜੂਝਦੀ ਹੋਈ ਇਕ ਸੰਦੇਸ਼ ਦੇ ਰਹੀ ਹੈ। ਆਓ ਜ਼ਰਾ ਪੁਰਾਤਨ ਸਿੱਖ ਨਾਰੀ ਦੇ ਸੰਦੇਸ਼ ਦੇ ਸਨਮੁੱਖ ਹੋਣ ਦਾ ਉਪਰਾਲਾ ਕਰੀਏ ਜਿਸ ਨੇ ਆਪਣੇ ਅੰਦਰ ਅਨੇਕਾਂ ਗੁਣਾਂ ਨੂੰ ਸਮੋਇਆ ਹੋਇਆ ਹੈ। ਅਗਰ ਇਸ ਦੇ ਯੋਗਦਾਨ ਨੂੰ ਅੱਖੋਂ ਪਰੋਖੇ ਕਰ ਦੇਈਏ ਤਾਂ ਸਿੱਖ ਇਤਿਹਾਸ ਦੀ ਨੁਹਾਰ ਹੀ ਬਦਲ ਜਾਵੇਗੀ।

ਸਾਡੀ ਸਭ ਤੋਂ ਪਹਿਲੀ ਸੰਸਥਾ ਹੈ, "ਬੇਬੇ ਨਾਨਕੀ।" **ਬੇਬੇ ਨਾਨਕੀ** ਜੀ ਦਾ ਪਹਿਲੇ ਪਾਤਸ਼ਾਹ ਗੁਰੂ ਨਾਨਕ ਸਾਹਿਬ ਦੇ ਮਿਸ਼ਨ ਨੂੰ ਪੂਰਾ ਕਰਨ ਵਿਚ ਵੱਡਮੁੱਲਾ ਯੋਗਦਾਨ ਹੈ। ਗੁਰੂ ਨਾਨਕ ਸਾਹਿਬ ਜਦੋਂ ਪ੍ਰਚਾਰ ਲਈ ਉਦਾਸੀਆਂ ਕਰਦੇ ਤਾਂ ਬੇਬੇ ਨਾਨਕੀ ਜੀ ਦੀ ਸਿਆਣਪ ਅਤੇ ਯੋਗ ਅਗਵਾਈ ਨਾਲ ਹੀ ਮਾਤਾ ਸੁਲੱਖਣੀ ਦੇ ਦਿਨ ਘਰ ਵਿਚ ਸੁਹਣੇ ਬੀਤਦੇ ਰਹੇ। 'ਲੰਗਰ' ਸਿੱਖ ਕੌਮ ਦੀ ਬੜੀ ਵੱਡੀ ਸੰਸਥਾ ਹੈ। ਇਸ ਨੂੰ ਚਲਾਉਣ ਵਿਚ **ਮਾਤਾ ਖੀਵੀ ਜੀ** ਨੇ ਬਹੁਤ ਵੱਡਾ ਯੋਗਦਾਨ ਪਾਇਆ ਹੈ। ਮਾਤਾ ਖੀਵੀ ਸਿੱਖ ਧਰਮ ਦੀ ਪਹਿਲੀ ਇਸਤਰੀ ਸੰਚਾਲਕ ਹਨ ਜਿਨ੍ਹਾਂ ਨੇ ਘਰ ਦੀ ਚਾਰ-ਦੀਵਾਰੀ ਵਿਚੋਂ ਬਾਹਰ ਨਿਕਲ ਕੇ ਨਾ ਸਿਰਫ਼ ਔਰਤ ਜਾਤੀ ਨੂੰ ਸੁਤੰਤਰ ਕਰਨ ਦੀ ਪਹਿਲ ਕੀਤੀ ਸਗੋਂ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਲੰਗਰ ਪ੍ਰਥਾ ਨੂੰ ਵੀ ਅਮਲੀ ਤੌਰ ਤੇ ਬੜੇ ਸੁਹਣੇ ਢੰਗ ਨਾਲ ਚਲਾਇਆ ਕਿ ਉਨ੍ਹਾਂ ਦੀ ਮਿਸਾਲ ਆਉਣ ਵਾਲੀਆਂ ਪੀੜ੍ਹੀਆਂ ਲਈ ਚਾਨਣ ਮੁਨਾਰਾ ਬਣ ਗਈ। ਸਿੱਖ ਇਤਿਹਾਸ ਵਿਚ ਕੇਵਲ ਅਤੇ ਕੇਵਲ ਇਕ ਹੀ ਇਸਤਰੀ ਮਾਤਾ ਖੀਵੀ ਜੀ ਹਨ ਜਿਨ੍ਹਾਂ ਦਾ ਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਜਦੋਂ ਭਾਈ ਲਹਿਣਾ ਜੀ ਨੂੰ 'ਅੰਗਦ' ਬਣਾ ਕੇ ਗੁਰੂ ਨਾਨਕ ਦੇਵ ਜੀ ਨੇ ਖਡੂਰ ਸਾਹਿਬ ਚਲੇ ਜਾਣ ਲਈ ਕਹਿ ਦਿੱਤਾ ਤਾਂ ਮਾਤਾ ਖੀਵੀ ਜੀ ਨੇ ਗੁਰੂ ਅੰਗਦ ਸਾਹਿਬ ਤੋਂ ਪੁੱਛਿਆ ਕਿ ਉਨ੍ਹਾਂ ਨੂੰ ਕੀ ਹੁਕਮ ਹੈ ਤਾਂ ਮਿਹਰਾਂ ਦੇ ਦਾਤੇ ਨੇ ਜੋ ਕਿਹਾ ਉਸ ਨੂੰ ਭਾਈ ਵੀਰ ਸਿੰਘ 'ਅਸ਼ਟ ਗੁਰ ਚਮਤਕਾਰ' ਵਿਚ ਇਉਂ ਲਿਖਦੇ ਹਨ, "ਜਦੋਂ ਮੇਰੇ ਦਾਤੇ ਨੇ ਮੈਨੂੰ ਸ਼ਬਦ ਦੀ ਦੌਲਤ ਵੰਡਣ ਦੀ ਆਗਿਆ ਕੀਤੀ ਸੀ ਤਾਂ ਤੇਰੇ ਹਿੱਸੇ ਅੰਨ ਅਤੇ ਦੇਗ ਦਾ



ਕੜਛਾ ਆਇਆ ਸੀ, ਨਿਸੰਗ ਹੋ ਕੇ ਵਰਤਾ।" ਰਬਾਬੀ ਬਲਵੰਡ ਜੀ ਨੇ ਰਾਮਕਲੀ ਦੀ ਵਾਰ ਵਿਚ ਸਿਰਫ਼ ਇਸ ਗੱਲ ਦੀ ਪੁਸ਼ਟੀ ਹੀ ਨਹੀਂ ਕੀਤੀ ਸਗੋਂ ਮਾਤਾ ਖੀਵੀ ਜੀ ਦੇ ਨੇਕ ਅਤੇ ਖੁਲ੍ਹੇ ਸੁਭਾਅ ਦੀ ਉਪਮਾ ਵੀ ਕੀਤੀ ਹੈ। ਗੁਰਬਾਣੀ ਵਿਚ ਅੰਕਿਤ ਹੈ :

**ਬਲਵੰਡ ਖੀਵੀ ਨੇਕ ਜਨ ਜਿਸੁ**
**ਬਹੁਤੀ ਛਾਉ ਪਤ੍ਰਾਲੀ॥**
**ਲੰਗਰਿ ਦਉਲਤਿ ਵੰਡੀਐ**
**ਰਸੁ ਅੰਮ੍ਰਿਤੁ ਖੀਰਿ ਘਿਆਲੀ**
**ਗੁਰਸਿਖਾ ਕੇ ਮੁਖ ਉਜਲੇ**
**ਮਨਮੁਖ ਥੀਏ ਪਰਾਲੀ॥**
**ਪਏ ਕਬੂਲੁ ਖਸੰਮ ਨਾਲਿ**
**ਜਾਂ ਘਾਲ ਮਰਦੀ ਘਾਲੀ॥**
**ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ॥**

*(ਰਾਮਕਲੀ ਕੀ ਵਾਰ-੯੬੭)*

ਜਿਥੇ ਮਾਤਾ ਖੀਵੀ ਲੰਗਰ ਦੀ ਪਹਿਲੀ ਸੰਚਾਲਕ ਬਣੀ ਉਥੇ **ਬੀਬੀ ਅਮਰੋ ਜੀ** ਸਿੱਖ ਪੰਥ ਦੀ ਪਹਿਲੀ ਪ੍ਰਚਾਰਕ ਬਣੀ। **ਗੁਰੂ ਅਮਰਦਾਸ ਜੀ ਨੇ ਜੋ 22 ਮੰਜੀਆਂ ਅਤੇ 52 ਪੀੜ੍ਹੀਆਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਥਾਪੀਆਂ, ਉਨ੍ਹਾਂ ਵਿਚ ਤਿੰਨ ਮੰਜੀਆਂ ਅਤੇ ਚਾਰ ਪੀੜ੍ਹੀਆਂ ਸਿੱਖ ਇਸਤਰੀਆਂ ਨੂੰ ਵੀ ਬਖ਼ਸ਼ੀਆਂ।** ਉਸ ਵਕਤ ਤੱਕ ਕਈ ਸਿੱਖ ਇਸਤਰੀਆਂ ਗੁਰਬਾਣੀ ਪੜ੍ਹਨ-ਲਿਖਣ ਅਤੇ ਗੁਰਮਤਿ ਵਿਚ ਪ੍ਰਬੀਨ ਹੋ ਚੁੱਕੀਆਂ ਸਨ। ਉਹ ਸਿੱਖ ਧਰਮ ਦਾ ਪ੍ਰਚਾਰ ਦਾ ਕੰਮ ਕਰਨ ਦੇ ਸਮਰੱਥ ਹੋ ਚੁੱਕੀਆਂ ਸਨ। **ਬੀਬੀ ਮਥੋ** ਤੇ ਮੁਰਾਰੀ ਜੀ ਦੀ ਸੁਭਾਗ ਜੋੜੀ ਨੂੰ ਪ੍ਰਚਾਰ ਲਈ ਮੰਜੀ ਬਖ਼ਸ਼ੀ। ਇਨ੍ਹਾਂ ਦੋਹਾਂ ਜੀਆਂ ਨੇ ਰਲ ਕੇ ਸਿੱਖੀ ਦਾ ਪ੍ਰਚਾਰ ਕੀਤਾ।

ਸਿੱਖੀ ਦਾ ਮਹਾਨ ਗੌਰਵਮਈ ਵਿਰਸਾ ਇਸਤਰੀ ਜਾਤੀ ਦੇ ਬਲੀਦਾਨ, ਤਪ, ਤਿਆਗ, ਰੂਹਾਨੀਅਤ, ਪਿਆਰ, ਸੇਵਾ, ਸਿਮਰਨ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਕੀਤੀਆਂ ਬੇਮਿਸਾਲ ਅਤੇ ਬੇਅੰਤ ਕੁਰਬਾਨੀਆਂ ਦੀ ਦਾਸਤਾਨ ਹੈ ਜਿਸ ਦਾ ਜ਼ਿਕਰ ਕਰਨ ਤੋਂ ਬਗ਼ੈਰ ਸਿੱਖ ਇਤਿਹਾਸ ਅਧੂਰਾ ਰਹਿ ਜਾਂਦਾ ਹੈ। ਸਾਨੂੰ ਮਾਣ ਹੈ **ਮਾਤਾ ਤ੍ਰਿਪਤਾ ਜੀ, ਬੇਬੇ ਨਾਨਕੀ ਜੀ, ਸੇਵਾ ਦੀ ਪੁੰਜ ਮਾਤਾ ਖੀਵੀ ਜੀ, ਬੀਬੀ ਅਮਰੋ ਜੀ, ਨਿਮਰਤਾ ਦੀ ਦਾਤੀ ਮਾਤਾ ਗੰਗਾ ਜੀ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ,** ਸਿੱਖਾਂ ਦੇ ਸ਼੍ਰੋਮਣੀ ਸ਼ਹੀਦ ਗੁਰੂ ਅਰਜਨ ਦੇਵ ਜੀ ਦੀ ਜਨਮ ਦਾਤੀ **ਬੀਬੀ ਭਾਨੀ ਜੀ**, ਦੂਸਰਿਆਂ ਦੇ ਸੁਹਾਗ ਕਾਇਮ ਅਤੇ ਆਪਣੇ ਪਤੀ ਕੁਰਬਾਨ ਕਰਨ ਵਾਲੀ **ਮਾਤਾ ਗੁਜਰੀ ਜੀ ਉਤੇ**। ਜਿਸ ਦਾ ਸਾਰਾ ਸਰਬੰਸ ਸ਼ਹੀਦ, ਕਿਸ-ਕਿਸ ਦਾ ਨਾਮ

ਲਈਏ, ਪਤੀ ਸ਼ਹੀਦ, ਪੁੱਤਰ ਸ਼ਹੀਦ, ਪੋਤਰੇ ਸ਼ਹੀਦ ਅਤੇ ਆਪ ਵੀ ਸ਼ਹੀਦ-ਪਤੀ ਦੀ ਸ਼ਹੀਦ-ਪਤਨੀ ਕਹਾਈ।

ਮੇਰਾ ਸਿਰ ਝੁਕ ਜਾਂਦਾ ਹੈ ਉਸ ਕ੍ਰਾਂਤੀਕਾਰ ਗੁਰੂ ਨਾਨਕ ਦੇ ਅੱਗੇ ਜਿਨ੍ਹਾਂ ਨੇ ਕਿਹਾ ਸੀ :

**ਸੋ ਕਿਉ ਮੰਦਾ ਆਖੀਐ**
**ਜਿਤੁ ਜੰਮਹਿ ਰਾਜਾਨ॥**

*(ਆਸਾ ਕੀ ਵਾਰ, ਮਹਲਾ ੧–੪੭੩)*

ਇਹ ਜ਼ੋਰਦਾਰ ਇਨਕਲਾਬੀ ਆਵਾਜ਼ ਸਾਡੀ ਅਗਵਾਈ ਨਾ ਕਰਦੀ ਤਾਂ ਅੱਜ ਸਾਡੀ ਹਾਲਤ ਹੋਰ ਹੁੰਦੀ। ਸਦੀਆਂ ਤੋਂ ਦੱਬੀ, ਲਤਾੜੀ ਔਰਤ ਦੇ ਹੱਕ ਵਿਚ ਸਭ ਤੋਂ ਪਹਿਲਾਂ ਆਵਾਜ਼ ਹੀ ਸਤਿਗੁਰੂ ਨਾਨਕ ਦੇਵ ਜੀ ਨੇ ਉਠਾਈ। ਗੁਰੂ ਅਮਰਦਾਸ ਜੀ ਨੇ ਸਤੀ ਦੀ ਰਸਮ ਵਿਰੁੱਧ ਆਵਾਜ਼ ਉਠਾਈ। ਕਮਾਲ ਦੀ ਬਾਤ ਗੁਰੂ ਕਲਗੀਧਰ ਪਿਤਾ ਨੇ ਕੀਤੀ ਜਦੋਂ ਦਸਮੇਸ਼ ਪਿਤਾ ਨੇ ਖੰਡੇ ਦਾ ਅੰਮ੍ਰਿਤ ਛਕਾ ਕੇ ਅੰਮ੍ਰਿਤ ਦੇ ਛਿੱਟੇ ਮਾਰ ਕੇ ਇਸਤਰੀ ਨੂੰ ਜੋ ਤਾਕਤ ਬਖ਼ਸ਼ੀ ਤੇ ਸੰਪੂਰਨ ਖ਼ਾਲਸਾ ਪੰਥ **ਮਾਤਾ ਸਾਹਿਬ ਕੌਰ** ਦੀ ਝੋਲੀ ਵਿਚ ਪਾ ਕੇ ਜੋ ਮਾਣ ਸਿੱਖ ਔਰਤ ਨੂੰ ਬਖ਼ਸ਼ਿਆ ਉਹ ਸਾਨੂੰ ਕਦੀ ਵੀ ਨਹੀਂ ਭੁੱਲਣਾ ਚਾਹੀਦਾ।

ਸੁਆਲ ਉਠਦਾ ਹੈ ਕਿ ਕੀ ਅਸੀਂ ਆਪਣੇ ਉੱਪਰ ਦੱਸੇ ਗੌਰਵਮਈ ਵਿਰਸੇ ਨੂੰ ਸਾਂਭ ਸਕੇ ਹਾਂ? ਕੀ ਅਸੀਂ ਉੱਪਰ ਬਿਆਨ ਕੀਤੇ ਵੱਡਮੁੱਲੇ ਵਿਰਸੇ ਦੀ ਰੌਸ਼ਨੀ ਵਿਚ ਆਪਣੇ ਘਰਾਂ ਵਿਚ ਗੁਰਮਤਿ ਅਨੁਸਾਰ ਮਾਹੌਲ ਸਿਰਜ ਸਕੇ ਹਾਂ? ਕੀ ਅਸੀਂ ਆਪਣੇ ਬੱਚਿਆਂ ਨੂੰ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਦੇ ਵਾਰਸ ਬਣਾ ਸਕੇ ਹਾਂ?

ਜਿਸ ਵਿਸ਼ੇ ਉੱਤੇ ਮੈਨੂੰ ਇਹ ਪੇਪਰ ਲਿਖਣ ਲਈ ਕਿਹਾ ਗਿਆ ਹੈ ਉਸ ਵਿਚ ਸਭ ਤੋਂ ਪਹਿਲੀ ਗੱਲ ਇਹ ਹੈ ਕਿ ਸਿੱਖ ਇਸਤਰੀ ਆਪਣੇ ਘਰ ਵਿਚ ਗੁਰਮਤਿ ਮੁਤਾਬਕ ਕਿਵੇਂ ਵਿਚਰੇ? ਘਰ ਮਨੁੱਖ ਦੀ ਸ਼ਖ਼ਸੀਅਤ ਨੂੰ ਘੜਨ ਵਿਚ ਬਹੁਤ ਵੱਡਾ ਰੋਲ ਅਦਾ ਕਰਦਾ ਹੈ। ਪ੍ਰਿੰ. ਤੇਜਾ ਸਿੰਘ ਜੀ ਆਪਣੇ ਲੇਖ 'ਘਰ ਦਾ ਪਿਆਰ' ਵਿਚ ਕਹਿੰਦੇ ਹਨ ਕਿ 'ਘਰ ਉਹ ਹੁੰਦਾ ਹੈ ਜਿਸ ਵਿਚ ਮਨੁੱਖ ਦੀਆਂ ਸੱਧਰਾਂ ਪਲਦੀਆਂ ਹਨ।' ਜੇਕਰ ਉਹ ਸੱਧਰਾਂ ਗੁਰੂ ਦੀ ਮੱਤ ਅਨੁਸਾਰ ਪਲ ਰਹੀਆਂ ਹਨ ਤਾਂ ਉਹ ਘਰ ਗੁਰਸਿੱਖਾਂ ਦਾ ਹੋਵੇਗਾ ਪਰ ਜਿਸ ਘਰ ਵਿਚ ਮਨਮਤਿ ਦਾ ਬੋਲਬਾਲਾ ਹੈ, ਗੁਰੂ ਦੀ ਮੱਤ ਅਲੋਪ ਹੈ ਉਹ ਘਰ ਮਨਮੁਖਾਂ ਦਾ ਘਰ ਕਹਾਵੇਗਾ। ਅੱਜ ਦੁੱਖ ਦੀ ਗੱਲ ਇਹ ਹੈ ਕਿ ਸਾਡੇ ਸਿੱਖ-ਘਰਾਂ ਵਿਚ, ਕਹਿੰਦੇ-ਕਹਾਉਂਦੇ ਸਿੱਖ-ਘਰਾਂ ਵਿਚ ਮਨਮਤ ਦਾ ਬੋਲਬਾਲਾ ਹੈ।

ਮੈਂ ਬਹੁਤਾ ਵਿਸਥਾਰ ਵਿਚ ਨਾ ਜਾਂਦੀ ਹੋਈ ਇਹੀ ਕਹਾਂਗੀ ਕਿ ਘਰ ਵਿਚ ਮਾਂ ਦਾ ਬਹੁਤ ਵੱਡਾ ਰੋਲ ਹੁੰਦਾ ਹੈ। ਹਕੀਕਤ ਤਾਂ ਇਹ ਹੈ ਕਿ ਕਿਸੇ ਵੀ ਧਰਮ



ਦੇ ਭਵਿੱਖ ਦਾ ਦਾਰੋਮਦਾਰ ਮਾਂ ਦੀ ਦਿੱਤੀ ਬਚਪਨ ਦੀ ਸਿੱਖਿਆ ਤੇ ਦੀਖਿਆ ਉੱਤੇ ਨਿਰਭਰ ਹੁੰਦਾ ਹੈ। ਇਸ ਸੱਚ ਦਾ ਵਰਨਣ ਥਾਂ-ਥਾਂ ਤੇ ਗੁਰਬਾਣੀ ਵਿਚ ਮਿਲਦਾ ਹੈ। ਸ਼ੇਖ ਫਰੀਦ ਅਜਿਹੀਆਂ ਚੇਤੰਨ ਭਗਤੀ ਭਾਵ ਰੱਖਣ ਵਾਲੀਆਂ ਮਾਵਾਂ ਦਾ ਅਭਿਨੰਦਨ ਕਰਦੇ ਹੋਏ ਕਹਿੰਦੇ ਹਨ :

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥**

*(ਰਾਗੁ ਆਸਾ, ਫਰੀਦ ਜੀਉ–੪੮੮)*

ਮਾਂ ਇਕ ਸਰੋਤ ਹੈ ਜਿਥੋਂ ਕਿ ਬੱਚੇ ਨੂੰ ਦਿਸ਼ਾ ਮਿਲਦੀ ਹੈ। ਵਿਅਕਤੀ ਦੇ ਜੀਵਨ ਨੂੰ ਸ਼ਿੰਗਾਰਨ, ਸੰਵਾਰਨ ਤੇ ਚਰਿੱਤਰ ਨਿਰਮਾਣ ਵਿਚ ਮਾਂ ਦੀ ਅਹਿਮ ਭੂਮਿਕਾ ਹੁੰਦੀ ਹੈ। ਸਭ ਤੋਂ ਪਹਿਲਾਂ ਉਹ ਆਪਣੇ ਘਰ ਵਿਚ ਅੰਮ੍ਰਿਤ ਵੇਲੇ ਦੀ ਸੰਭਾਲ ਕਰੇ। ਆਪ ਅੰਮ੍ਰਿਤ ਵੇਲੇ ਉਠੇ, ਬੱਚਿਆਂ ਨੂੰ ਵੀ ਅੰਮ੍ਰਿਤ ਵੇਲੇ ਉਠਾਏ, ਬੱਚੇ ਨੂੰ ਗੁਰਦੁਆਰੇ ਜਾਣ ਦੀ ਪ੍ਰੇਰਨਾ ਦੇਵੇ। ਨਿਤਨੇਮ ਨਾਲ ਜੋੜੇ, ਬਚਪਨ ਤੋਂ ਹੀ ਬੱਚੇ ਨੂੰ ਸਿੱਖੀ ਦੀ ਜਾਗ ਲਾਵੇ। ਅੱਜ ਸਾਡੇ ਘਰਾਂ ਵਿਚ ਬੜੀ ਮਾਰ ਵਗ ਗਈ ਹੈ। ਸਿੱਖ ਇਸਤਰੀਆਂ ਦੇ ਸਿਰਾਂ ਤੋਂ ਦੁਪੱਟੇ ਉਤਰ ਗਏ ਹਨ। ਸਿੱਖ ਬੱਚਿਆਂ ਦਾ ਨੰਗੇ ਸਿਰ ਘਰਾਂ ਵਿਚ ਘੁੰਮਣਾ ਆਮ ਹੋ ਗਿਆ ਹੈ। ਮਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਬੱਚੇ ਨੂੰ ਦਸਤਾਰ ਦੀ ਮਹੱਤਤਾ ਦੱਸੇ। ਕੁੜੀਆਂ ਨੂੰ ਤਾੜਨਾ ਕਰੇ ਕਿ ਉਹ ਸਿਰ ਢੱਕ ਕੇ ਘਰਾਂ ਵਿਚ ਵਿਚਰਨ। ਫਿਰ ਬੱਚਿਆਂ ਨੂੰ ਕੇਸਾਂ ਦੀ ਸੰਭਾਲ ਲਈ ਆਪਣੇ ਆਪ ਹੀ ਪ੍ਰੇਰਨਾ ਮਿਲੇਗੀ। ਅੱਜ ਬੱਚੇ ਕੇਸਾਂ ਦਾ ਕਤਲ ਕਰ ਰਹੇ ਹਨ, ਰੋਮਾਂ ਦੀ ਬੇਅਦਬੀ ਸਾਡੀਆਂ ਬੱਚੀਆਂ ਕਰ ਰਹੀਆਂ ਹਨ। ਸਿੱਖ ਬੱਚੀਆਂ ਮੂੰਹ ਫੱਟ ਹੋ ਕੇ ਕਹਿ ਰਹੀਆਂ ਹਨ ਕਿ ਅਸੀਂ ਮੋਨੇ (Clean Shaved) ਮੁੰਡਿਆਂ ਨਾਲ ਵਿਆਹ ਕਰਵਾਉਣੇ ਹਨ। ਇਹ ਬੜਾ ਵੱਡਾ ਦੁਖਾਂਤ ਹੈ ਜੋ ਘੁਣ ਵਾਂਗ ਸਾਡੇ ਸਿੱਖ ਸਮਾਜ ਨੂੰ ਖਾ ਰਿਹਾ ਹੈ। **ਲੋੜ ਹੈ ਮਾਂ ਆਪਣੇ ਘਰ ਵਿਚ ਪਹਿਰੇਦਾਰ ਬਣ ਕੇ ਸਿੱਖੀ ਤੋਂ ਦੂਰ ਜਾ ਰਹੇ ਬੱਚਿਆਂ ਨੂੰ ਤਾੜਨਾ ਕਰੇ। ਮਾਂ ਘਾੜਤ ਹੈ, ਉਹ ਜਿਹੋ ਜਿਹੇ ਬੱਚੇ ਬਣਾਉਣਾ ਚਾਹੁੰਦੀ ਹੈ, ਬਣਾ ਸਕਦੀ ਹੈ।** ਬੱਚਿਆਂ ਨੂੰ ਸਿੱਖ ਇਤਿਹਾਸ ਵਿਚੋਂ ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ, ਭਾਈ ਸੁੱਖਾ ਸਿੰਘ, ਭਾਈ ਮਹਿਤਾਬ ਸਿੰਘ, ਸ਼ਹੀਦ ਸੁਬੇਗ ਸਿੰਘ, ਸ਼ਹੀਦ ਸ਼ਾਹਬਾਜ਼ ਸਿੰਘ, ਬਾਬਾ ਬੋਤਾ ਸਿੰਘ, ਬਾਬਾ ਗਰਜਾ ਸਿੰਘ, ਸ: ਬਘੇਲ ਸਿੰਘ ਦੀਆਂ ਕਹਾਣੀਆਂ ਸੁਣਾ ਕੇ ਸਿੱਖੀ ਦੇ ਰਾਹ ਤੋਰੇ। ਮੁੱਕਦੀ ਗੱਲ ਸਿੱਖ ਇਸਤਰੀ ਆਪਣੇ ਘਰ ਵਿਚ ਗੁਰਮਤਿ ਦੇ ਉਲਟ ਹੋ ਰਹੀਆਂ ਜਨਮ, ਵਿਆਹ ਅਤੇ ਮਰਨ ਵੇਲੇ ਦੀਆਂ ਰੀਤਾਂ ਗੁਰਮਤਿ ਅਨੁਸਾਰ ਕਰਨ ਤੇ ਪਹਿਰਾ ਦੇਵੇ ਤਾਂ ਹੀ ਸਾਡੇ ਘਰਾਂ ਵਿਚ ਗੁਰਮਤਿ ਦਾ ਬੋਲ-ਬਾਲਾ ਹੋ ਸਕਦਾ ਹੈ। ਸੱਚ ਤਾਂ ਹੈ ਕਿ ਔਰਤ ਆਪਣੇ ਨਿੱਜ ਤੇ ਪਰਿਵਾਰ ਦੇ ਜੀਵਨ ਨੂੰ ਗੁਰਮਤਿ ਅਨੁਸਾਰ ਢਾਲੇ।

ਮੇਰੇ ਵਿਸ਼ੇ ਦਾ ਦੂਸਰਾ ਹਿੱਸਾ ਹੈ ਸਿੱਖ ਇਸਤਰੀ ਆਪਣੇ ਕਾਰਜ-ਖੇਤਰ (ਨੌਕਰੀ,

ਵਪਾਰ ਅਤੇ ਪ੍ਰੋਫੈਸ਼ਨਲ ਆਦਿ) ਵਿਚ ਗੁਰਮਤਿ ਅਨੁਸਾਰ ਕਿਵੇਂ ਵਿਚਰੇ?

ਅੱਜ ਅਸੀਂ ਦੇਖਦੇ ਹਾਂ ਕਿ ਔਰਤ ਕਿਸੇ ਵੀ ਪਾਸਿਓਂ ਮਰਦ ਨਾਲੋਂ ਘੱਟ ਨਹੀਂ ਹੈ। ਉਹ ਜੀਵਨ ਦੇ ਹਰ ਇਕ ਖੇਤਰ ਵਿਚ ਮਰਦਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਉਸਾਰੂ ਸਮਾਜ ਸਿਰਜਣ ਵੱਲ ਅਗਰਸਰ ਹੈ। **ਇਸ ਵਿਚ ਵੀ ਕੁਝ ਸ਼ੱਕ ਨਹੀਂ ਕਿ ਇਸ ਸਭ ਕੁਝ ਦਾ ਸਿਹਰਾ ਸਿੱਖ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੁਆਰਾ ਰਚੀ ਧੁਰ ਕੀ ਬਾਣੀ ਸਿਰ ਹੀ ਬੱਝਦਾ ਹੈ ਕਿ ਸਦੀਆਂ ਤੋਂ ਦੱਬੀ ਲਤਾੜੀ ਅਤੇ ਕੁਚਲੀ ਔਰਤ ਦਾ ਅਜੋਕਾ ਸਰੂਪ ਸਾਡੇ ਸਾਹਮਣੇ ਹੈ।** ਸਿੱਖ ਧਰਮ ਵਿਚ ਔਰਤ ਦੇ ਵਾਸਤੇ ਸਾਰੇ ਰਾਹ ਮੋਕਲੇ ਹਨ, ਉਸ ਨੂੰ ਹਰ ਪ੍ਰਕਾਰ ਦਾ ਕਾਰਜ ਖੇਤਰ ਚੁਣਨ ਦਾ ਅਧਿਕਾਰ ਹੈ। ਕੋਈ ਕਾਰਜ ਖੇਤਰ ਅਜਿਹਾ ਨਹੀਂ ਜਿਸ ਵਿਚ ਸਿੱਖ ਔਰਤ ਅੱਗੇ ਨਾ ਆਈ ਹੋਵੇ।

ਅੱਜ ਸਿੱਖ ਔਰਤ ਡਾਕਟਰ ਹੈ, ਇੰਜੀਨੀਅਰ ਹੈ, ਵਕੀਲ ਹੈ, ਪ੍ਰੋਫੈਸਰ ਹੈ, ਪ੍ਰਿੰਸੀਪਲ ਹੈ, ਜੱਜ ਹੈ, ਪਾਇਲਟ ਹੈ, ਕਰਨਲ ਹੈ।

ਸੁਆਲ ਉਠਦਾ ਹੈ ਕਿ ਕੀ ਉਹ ਆਪਣੇ ਕਾਰਜ-ਖੇਤਰਾਂ ਵਿਚ ਗੁਰਮਤਿ ਅਨੁਸਾਰ ਵਿਚਰ ਰਹੀ ਹੈ? ਜੁਆਬ 'ਨਾਂਹ' ਵਿਚ ਹੈ।

ਅੱਜ ਦੀ ਸਿੱਖਿਆ ਪ੍ਰਣਾਲੀ ਰਾਹੀਂ ਜਿਸ ਤਰੀਕੇ ਨਾਲ ਵਿਕਾਸ ਹੋਇਆ ਹੈ ਇਸੇ ਨੇ ਜੀਵਨ ਨੂੰ ਹੋਰ ਪੇਚੀਦਾ, ਗੁੰਝਲਦਾਰ ਤੇ ਮਾਰੂ ਬਣਾ ਕੇ ਰੱਖ ਦਿੱਤਾ ਹੈ। 'ਪੜ੍ਹ ਪੜ੍ਹ ਕਿਤਾਬਾਂ ਢੇਰ ਕੁੜੇ, ਮੇਰਾ ਵਧਦਾ ਜਾਏ ਹਨ੍ਹੇਰ ਕੁੜੇ' ਵਾਲੀ ਸਥਿਤੀ ਬਣ ਚੁੱਕੀ ਹੈ। ਸਿੱਖ ਬੀਬੀ ਵੀ ਇਸ ਮਾਰ ਤੋਂ ਬਚ ਨਹੀਂ ਸਕੀ। **'ਹੈਨਿ ਵਿਰਲੇ ਨਾਹੀ ਘਣੇ, ਫੈਲ ਫਕੜੁ ਸੰਸਾਰੁ'** ਦੇ ਕਥਨ ਅਨੁਸਾਰ ਕੋਈ ਵਿਰਲੀ ਟਾਂਵੀਂ ਸਿੱਖ ਬੀਬੀ ਹੀ ਨਜ਼ਰ ਆਉਂਦੀ ਹੈ ਜੋ ਆਪਣਾ ਕਾਰਜ ਕਰਦੀ ਹੋਈ ਵੀ ਸਿੱਖ ਸਿਧਾਂਤਾਂ ਨਾਲ ਜੁੜੀ ਹੋਈ ਹੈ ਤੇ ਮਾਣ ਵੀ ਮਹਿਸੂਸ ਕਰਦੀ ਹੈ ਕਿ ਮੈਂ ਇਕ ਸਿੱਖ ਡਾਕਟਰ ਹਾਂ, ਮੈਂ ਇਕ ਸਿੱਖ ਪ੍ਰਿੰਸੀਪਲ ਹਾਂ, ਮੈਂ ਇਕ ਸਿੱਖ ਪ੍ਰੋਫੈਸਰ ਹਾਂ। ਅੱਜ ਦੁੱਖ ਦੀ ਗੱਲ ਹੈ ਕਿ ਅਸੀਂ ਉੱਚੇ ਰੁਤਬਿਆਂ ਤੇ ਪਹੁੰਚ ਕੇ ਤਾਂ ਫ਼ਖ਼ਰ ਮਹਿਸੂਸ ਕਰਦੇ ਹਾਂ ਪਰ ਸਿੱਖ ਹੋਣ ਵਿਚ, ਗੁਰਮਤਿ ਦੇ ਧਾਰਨੀ ਹੋਣ ਵਿਚ ਫ਼ਖ਼ਰ ਮਹਿਸੂਸ ਨਹੀਂ ਕਰ ਰਹੇ।

ਭਰੂਣ ਹੱਤਿਆ ਦੇ ਖਿਲਾਫ ਸਾਰੇ ਦੇਸ਼ ਵਿਚ ਕਾਵਾਂ ਰੌਲੀ ਪੈ ਰਹੀ ਹੈ। ਦਸਮ ਪਿਤਾ ਨੇ 300 ਸਾਲ ਪਹਿਲਾਂ ਖਾਲਸਈ ਰਹਿਤ ਵਿਚ ਦੱਸਿਆ ਕਿ ਕੁੜੀ ਮਾਰ ਨਾਲ ਸਿੱਖ ਨੇ ਰੋਟੀ-ਬੇਟੀ ਦੀ ਸਾਂਝ ਨਹੀਂ ਕਰਨੀ। ਮਹਾਰਾਜਾ ਰਣਜੀਤ ਸਿੰਘ ਦੀ ਮਾਂ ਨੂੰ ਜਦੋਂ ਬਡਰੁੱਖੇ ਪਿੰਡ ਵਿਚ ਉਸਦੇ ਮਾਪਿਆਂ ਨੇ ਪੈਦਾ ਹੁੰਦੇ ਹੀ ਧਰਤੀ ਵਿਚ ਦਬ ਦਿੱਤਾ ਤਾਂ ਉਸ ਇਲਾਕੇ ਦੇ ਮਸ਼ਹੂਰ ਮਹਾਂਪੁਰਖ ਗੁੱਦੜ ਸਿੰਘ ਜੀ ਨੇ ਮਾਪਿਆਂ ਨੂੰ ਫਿਟਕਾਰਾਂ ਪਾ ਕੇ ਬੱਚੀ ਨੂੰ ਤਿੰਨ ਦਿਨ ਪਿਛੋਂ ਜ਼ਿੰਦਾ ਕਢਵਾਇਆ, ਜਿਸ ਦੀ ਕੁਖੋਂ ਰਣਜੀਤ ਸਿੰਘ ਪੈਦਾ ਹੋਇਆ। ਜੇ ਸਿੱਖ ਡਾਕਟਰਾਂ ਨੇ ਕਦੀ ਸਿੱਖ ਰਹਿਤ ਮਰਯਾਦਾ ਪੜ੍ਹੀ ਹੁੰਦੀ ਤਾਂ ਉਹ ਸ਼ਾਇਦ ਅਜਿਹਾ ਕੰਮ ਨਾ ਕਰਦੇ ਜੋ ਅੱਜ ਕਾਨੂੰਨ ਰਾਹੀਂ ਬੰਦ ਕਰਵਾਇਆ ਜਾ ਰਿਹਾ ਹੈ। ਲੋੜ ਹੈ ਸਿੱਖ ਬੱਚੀਆਂ ਜੋ ਡਾਕਟਰ ਹਨ



ਉਹ ਗੁਰਮਤਿ ਦੀ ਸੋਚ ਤੇ ਪਹਿਰਾ ਦੇਣ।

ਅੱਜ ਦੇ ਇਸ ਘਿਨੌਣੇ ਵਾਤਾਵਰਨ ਵਿਚ ਸਿੱਖ ਬੀਬੀਆਂ ਮਹਿਸੂਸ ਕਰਦੀਆਂ ਹਨ ਕਿ ਜੇ ਅਸੀਂ ਉੱਚੇ ਅਹੁਦਿਆਂ ਤੇ ਪਹੁੰਚ ਗਈਆਂ ਹਾਂ ਤਾਂ ਹੁਣ ਸਾਡਾ ਸਮਾਜ ਵਿਚ ਸਮਾਜ ਦੀ ਤੋਰ ਨਾਲ ਤੁਰਨਾ ਵੀ ਜ਼ਰੂਰੀ ਹੈ। ਉਹ ਗੁਰਦੁਆਰੇ ਜਾਣ ਨਾਲੋਂ ਆਪਣੇ ਆਪ ਨੂੰ ਕਿਟੀ ਪਾਰਟੀਆਂ ਅਤੇ ਬਿਊਟੀ ਪਾਰਲਰ ਤੇ ਜਾਣਾ ਜ਼ਰੂਰੀ ਸਮਝਦੀਆਂ ਹਨ। ਜੇ ਕੋਈ ਗੁਰੂ ਦੀ ਮਤ ਦੇਵੇ ਤਾਂ ਜੁਆਬ ਮਿਲਦਾ ਹੈ, ਸੰਸਾਰ ਵਿਚ ਰਹਿ ਕੇ ਸਮਾਜ ਨਾਲ ਤੁਰਨਾ ਹੀ ਪੈਂਦਾ ਹੈ।

ਮੇਰੇ ਵਿਸ਼ੇ ਦਾ ਇਕ ਹੋਰ ਹਿੱਸਾ ਹੈ ਕਿ ਵਪਾਰ ਕਰਦਿਆਂ ਔਰਤ ਨੇ ਕਿਹੋ ਜਿਹਾ ਦ੍ਰਿਸ਼ਟੀਕੋਣ ਅਪਣਾਉਣਾ ਹੈ।

ਸਿੱਖ ਦੀ ਮਾਨਸਿਕਤਾ ਉੱਤੇ ਵਪਾਰ ਕਰਦੇ ਸਮੇਂ ਕੁਝ ਇਕ ਅੰਕੁਸ਼ ਲਾਏ ਗਏ ਹਨ। ਇਹ ਵਿਧੀ ਵਿਧਾਨ ਸਿੱਖ ਦੇ ਆਚਰਨ ਨੂੰ ਸੰਵਾਰਨ ਤੇ ਨਿਆਰਾਪਣ ਬਖਸ਼ਣ ਵਿਚ ਸਹਾਈ ਹੁੰਦੇ ਹਨ। ਦੂਜੇ ਧਰਮਾਂ ਲਈ Role Model ਬਣਦੇ ਹਨ। ਰਹਿਤਨਾਮਾ ਭਾਈ ਦੇਸਾ ਸਿੰਘ ਮੁਤਾਬਕ :

**ਵਢੀ ਲੈ ਕੇ ਨਿਆਇ ਨ ਕਰੀਏ।**
**ਝੂਠੀ ਸਾਖਾ ਕਬਹੂ ਨ ਭਰੀਏ।**

ਝੂਠਾ ਸੌਦਾ ਝੂਠ ਬੋਲ ਕੇ ਕਰਨ ਨਾਲ ਕੇਵਲ ਦੁੱਖਾਂ ਦੀ ਪ੍ਰਾਪਤੀ ਹੁੰਦੀ ਹੈ। **'ਕੂੜੋ ਕੂੜੁ ਕਰੇ ਵਪਾਰਾ, ਕੂੜੁ ਬੋਲਿ ਦੁਖੁ ਪਾਇਦਾ'** ਅਤੇ ਜੇਕਰ ਸੱਚ ਬੋਲ ਕੇ ਸੌਦਾ ਕਰੀਏ ਤਾਂ—

**ਸਤ ਕੈ ਖਟਿਐ ਦੁਖੁ ਨਹੀ ਪਾਇਆ॥**

*(ਆਸਾ, ਮਹਲਾ ੫—੩੭੨)*

**ਦਸਵੰਧ ਸਿਸਟਮ** : ਆਰਥਿਕਤਾ ਕਿਸੇ ਵੀ ਦੇਸ਼, ਕੌਮ, ਸੂਬੇ, ਧਰਮ, ਸਮਾਜ, ਘਰ ਅਤੇ ਵਿਅਕਤੀ ਵਿਸ਼ੇਸ਼ ਦੀ ਖੁਸ਼ਹਾਲੀ ਲਈ ਬਹੁਤ ਹੀ ਮਹੱਤਤਾ ਰੱਖਦੀ ਹੈ। ਬਿਨਾਂ ਇਸਦੇ ਕੋਈ ਵੀ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਸਾਹਿਤਕ ਕ੍ਰਿਆ ਕਰਨੀ ਸੰਭਵ ਨਹੀਂ। ਗੁਰੂ ਸਾਹਿਬ ਨੇ ਜਿਥੇ ਸਿੱਖ ਨੂੰ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਉਪਦੇਸ਼ ਦਿੱਤਾ ਹੈ ਉਥੇ ਉਨ੍ਹਾਂ ਨੇ ਸਿੱਖ ਨੂੰ ਆਪਣੀ ਨੇਕ ਕਮਾਈ ਵਿਚੋਂ ਦਸਵੰਧ ਕੱਢਣ ਦਾ ਹੁਕਮ ਵੀ ਦਿੱਤਾ ਹੈ। ਦਸਵੰਧ ਦੇਣ ਨਾਲ ਗੁਰੂ ਨਾਲ ਸਿੱਖਾਂ ਦਾ ਸੰਬੰਧ ਹੋਰ ਮਜ਼ਬੂਤ ਹੋ ਜਾਂਦਾ ਹੈ ਤੇ ਖੁਸ਼ੀਆਂ ਖੇੜੇ ਹੋਰ ਪ੍ਰਾਪਤ ਹੁੰਦੇ ਹਨ। ਭਾਈ ਨੰਦ ਲਾਲ ਜੀ ਕਹਿੰਦੇ ਹਨ :

**—ਗੋਲਕ ਰਾਖੈ ਨਾਹਿ ਜੋ**
**ਛਲ ਕਾ ਕਰੈ ਵਪਾਰ।**
**ਕਹੈ ਗੋਬਿੰਦ ਸਿੰਘ ਲਾਲ ਜੀ!**
**ਭੋਗੈ ਨਰਕ ਹਜ਼ਾਰ।**

**—ਦਸਵੰਧ ਗੁਰੂ ਨਹਿ ਦੇਵਈ,**
**ਝੂਠ ਬੋਲ ਜੋ ਖਾਇ।**
**ਕਹੈ ਗੋਬਿੰਦ ਸਿੰਘ ਲਾਲ ਜੀ!**
**—ਤਿਸਕਾ ਕਛੁ ਨ ਬਿਸਾਹਿ।**

ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਕੇ ਜਿਹੜਾ ਪੈਸਾ ਘਰ ਵਿਚ ਆਵੇ ਉਸ ਵਿਚੋਂ ਦਸਵੰਧ ਦੇਣ ਨਾਲ ਸਿੱਖ ਨੂੰ ਬਹੁਤ ਜੱਸ ਪ੍ਰਾਪਤ ਹੁੰਦਾ ਹੈ। ਸਿੱਖ ਇਸਤਰੀ ਨੂੰ ਚਾਹੀਦਾ ਹੈ ਕਿ ਉਹ ਦਸਵੰਧ ਵਰਗੇ ਸਿੱਖੀ ਸਿਧਾਂਤ ਤੇ ਆਪ ਪਹਿਰਾ ਦੇਵੇ। ਇਹ ਵੀ ਦੇਖੇ ਕਿ ਉਸਦੇ ਘਰ ਵਿਚ ਹੱਕ-ਸੱਚ ਦੀ ਕਮਾਈ ਆ ਰਹੀ ਹੈ। ਉਹ ਇਸ ਸੱਚ ਤੇ ਪਹਿਰਾ ਦੇਵੇ ਕਿ ਸੱਚ ਦੀ ਕਮਾਈ ਨਾਲ ਹੀ ਘਰ ਵਿਚ ਬਰਕਤ ਪੈਂਦੀ ਹੈ।

ਬਤੌਰ ਅਧਿਆਪਕ ਦੇ ਸਾਨੂੰ ਸਿੱਖ ਇਸਤਰੀਆਂ ਨੂੰ ਲੈਕਚਰਾਰ ਦੇ ਰੂਪ ਵਿਚ, ਪ੍ਰਿੰਸੀਪਲ ਦੇ ਰੂਪ ਵਿਚ ਆਪਣੇ ਸਿੱਖ ਸਕੂਲਾਂ ਅਤੇ ਸਿੱਖ ਕਾਲਜਾਂ ਵਿਚ ਗੁਰਮਤਿ ਦਾ ਪ੍ਰਚਾਰ ਨਿਧੜਕ ਹੋ ਕੇ ਕਰਨਾ ਚਾਹੀਦਾ ਹੈ।

ਮੇਰੀਓ ਸਤਿਕਾਰਤ ਭੈਣੋਂ! ਇਸ ਵਿਚ ਕੁਝ ਵੀ ਸ਼ੱਕ ਨਹੀਂ ਕਿ ਸਾਨੂੰ ਆਪਣੀ ਹੋਂਦ ਤੇ ਪਛਾਣ ਨੂੰ ਬਣਾਈ ਰੱਖਣ ਲਈ ਚੇਤੰਨ ਹੋਣਾ ਪੈਣਾ ਹੈ। ਅਸੀਂ ਜ਼ਮਾਨੇ ਦੇ ਨਾਲ ਵੀ ਤੁਰਨਾ ਹੈ ਪਰ ਸਿੱਖ ਨਾਰੀ ਨੇ ਆਪਣੇ ਫ਼ਰਜ਼ ਵੀ ਨਿਭਾਉਣੇ ਹਨ। ਸਾਡਾ ਇਤਿਹਾਸ ਬੋਲਦਾ ਹੈ ਕਿ ਗੁਰੂ ਮਹਿਲਾਂ ਨੇ ਆਪਣੀ ਔਲਾਦ ਨੂੰ ਕਿਸੇ ਉੱਚੇ ਆਦਰਸ਼ ਨਾਲ ਜੋੜੀ ਰੱਖਣ ਲਈ ਪਹਿਰਾ ਦਿੱਤਾ। ਅੱਜ ਲੋੜ ਹੈ ਅਸੀਂ ਵੀ ਜਿੰਨੇ ਮਰਜ਼ੀ ਉੱਚੇ ਅਹੁਦੇ ਤੇ ਪਹੁੰਚ ਜਾਈਏ, ਕਿਸੇ ਵੀ ਕਾਰਜ-ਖੇਤਰ ਵਿਚ ਚਲੇ ਜਾਈਏ, ਡਾਕਟਰ ਬਣੀਏ, ਇੰਜੀਨੀਅਰ ਬਣੀਏ, ਪ੍ਰੋਫ਼ੈਸਰ ਬਣੀਏ, ਪ੍ਰਿੰਸੀਪਲ ਬਣੀਏ ਪਰ ਆਪਣੇ ਪਰਿਵਾਰਾਂ, ਸਕੂਲਾਂ, ਕਾਲਜਾਂ ਅਤੇ ਹਸਪਤਾਲਾਂ ਵਿਚ ਪਹਿਰਾ ਦੇਈਏ। ਬੜੀਆਂ ਔਖੀਆਂ ਘੜੀਆਂ ਵਿਚ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਨੇ ਪੰਥ ਨੂੰ ਇਕੱਠਾ ਕੀਤਾ। ਗੁਰੂ ਤੋਂ ਵਿਛੜ ਕੇ ਆਏ 40 ਸਿੱਖ ਸੂਰਮਿਆਂ ਨੂੰ ਮਾਈ ਭਾਗੋ ਜੀ ਨੇ ਵੰਗਾਰਿਆ ਸੀ, ਪਛਤਾਵੇ ਦੇ ਹੰਝੂ ਕੇਰਦੇ ਉਹ ਦੁਬਾਰਾ ਦਸਮੇਸ਼ ਜੀ ਦੇ ਚਰਨਾਂ ਨਾਲ ਜਾ ਜੁੜੇ ਸਨ। ਗੁਰੂ ਮਹਿਲਾਂ ਦੀ ਅੰਤਿਮ ਕੜੀ ਮਾਤਾ ਸੁੰਦਰੀ ਜੀ ਸਨ ਜਿਨ੍ਹਾਂ ਨੇ ਬੜੀ ਸੂਝ-ਬੂਝ, ਹੌਸਲੇ ਅਤੇ ਦਲੇਰੀ ਨਾਲ ਆਪਣੇ ਪਤੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਤਕਰੀਬਨ 40 ਸਾਲ ਖਾਲਸਾ ਪੰਥ ਦੀ ਅਗਵਾਈ ਕੀਤੀ। ਮਾਤਾ ਸੁੰਦਰੀ ਜੀ ਨੇ ਬੰਦਈ ਖਾਲਸੇ ਅਤੇ ਤੱਤ ਖਾਲਸੇ ਵਿਚਾਲੇ ਭੇਦ ਨੂੰ ਮਿਟਾ ਪੰਥ ਨੂੰ ਦੋਫਾੜ ਹੋਣੋਂ ਬਚਾ ਕੇ ਇਕ ਇਤਿਹਾਸਕ ਕੰਮ ਕੀਤਾ।

ਭੈਣੋਂ! ਸਾਨੂੰ ਗੁਰੂ ਸਾਹਿਬਾਨ ਦੁਆਰਾ ਦਿੱਤੇ ਇਸ ਮਾਣ ਤੇ ਸਤਿਕਾਰ ਨੂੰ ਭੁੱਲਣਾ ਨਹੀਂ ਚਾਹੀਦਾ। ਇਹ ਸਾਡੇ ਲਈ ਸਭ ਤੋਂ ਵੱਡੀ ਚੁਣੌਤੀ ਹੈ। ਸਾਡੇ ਬੱਚੇ ਪਤਿਤਪੁਣੇ



ਵੱਲ ਵਧ ਰਹੇ ਹਨ। ਸਾਡੀਆਂ ਬੱਚੀਆਂ ਮਾਤਾ ਭਾਨੀ ਦੇ ਵਿਰਸੇ ਨੂੰ ਭੁੱਲ ਰਹੀਆਂ ਹਨ। ਗੁਰੂਆਂ ਦੇ ਨਾਂ 'ਤੇ ਚਲਾਏ ਹੋਏ ਵਿੱਦਿਆ ਦੇ ਖੇਤਰ ਸਕੂਲਾਂ, ਕਾਲਜਾਂ ਅੰਦਰੋਂ ਸਿੱਖੀ ਸਭਿਆਚਾਰ ਖ਼ਤਮ ਹੋ ਰਿਹਾ ਹੈ ਤੇ ਮਨਮਤਿ ਦਾ ਬੋਲਬਾਲਾ ਹੋ ਰਿਹਾ ਹੈ। ਇਹ ਸਾਡੇ ਲਈ ਵੰਗਾਰ ਹੈ। ਬੱਚਿਆਂ ਨੂੰ ਠੀਕ ਰਾਹ ਤੇ ਲਿਆਉਣ ਲਈ ਅੱਜ ਲੋੜ ਹੈ ਜੀਵਨ-ਜਾਚ ਬਦਲਣ ਦੀ, ਗੁਰਮਤਿ ਅਨੁਸਾਰ ਘਰਾਂ ਦਾ ਜੀਵਨ ਬਣਾਉਣ ਦੀ, ਸਕੂਲਾਂ ਅਤੇ ਕਾਲਜਾਂ ਦੇ ਵਾਤਾਵਰਨ ਗੁਰਮਤਿ ਅਨੁਸਾਰ ਸ਼ਿੰਗਾਰਨ ਦੀ, ਫਿਰ ਜਿਹੜੇ ਸਿੱਖ ਬੱਚੇ ਗੁਰੂ ਕੀ ਮਤ ਘਰੋਂ ਲੈ ਕੇ ਗੁਰਮਤਿ ਦੀ ਸੋਚ ਅਨੁਸਾਰ ਸ਼ਿੰਗਾਰੇ ਸਕੂਲਾਂ ਕਾਲਜਾਂ ਵਿਚ ਜਾ ਕੇ ਗੁਰਮਤਿ ਦੀ ਸੋਚ ਨਾਲ ਰੰਗੇ ਹੋਏ ਅਧਿਆਪਕਾਂ ਕੋਲ ਪੜ੍ਹਨਗੇ (ਕਿਉਂਕਿ ਇਹ ਕਿਹਾ ਜਾਂਦਾ ਹੈ Teacher is the builder of Nation) ਉਹ ਗੁਰਮਤਿ ਦੀ ਸੋਚ ਵਾਲੇ ਭਾਈ ਘਨ੍ਹਈਆ ਵਰਗੇ 'ਡਾਕਟਰ' ਬਣਨਗੇ। ਚੰਗੀ ਸੋਚ ਵਾਲੇ ਸਿੱਖ ਵਕੀਲ ਬਣਨਗੇ, ਸੱਚ ਦੇ ਵਪਾਰੀ ਬਣਨਗੇ ਅਤੇ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਦੇ ਸਿਧਾਂਤ ਤੇ ਤੁਰਨ ਵਾਲੇ ਅਧਿਆਪਕ ਤੇ ਪ੍ਰਿੰਸੀਪਲ ਬਣਨਗੇ।

**ਜਦ ਤੱਕ ਅਸੀਂ ਸਾਰੀਆਂ ਭੈਣਾਂ ਇਹ ਪ੍ਰਣ ਨਹੀਂ ਕਰ ਲੈਂਦੀਆਂ ਕਿ ਅਸੀਂ ਮਾਈ ਭਾਗੋ ਵਾਂਗ ਕਮਾਨ ਫੜ ਕੇ ਆਪਣੇ ਬੱਚਿਆਂ ਨੂੰ, ਆਪਣੇ ਵੀਰਾਂ ਨੂੰ, ਪਤੀ ਨੂੰ, ਸਮਾਜ ਨੂੰ ਦੁਬਾਰਾ ਗੁਰਸਿੱਖੀ ਦੇ ਰਸਤੇ ਤੇ ਨਹੀਂ ਲੈ ਆਉਂਦੀਆਂ ਤਦ ਤੱਕ ਸਾਡਾ ਜੀਵਨ ਵਿਅਰਥ ਹੈ।** ਨੀਵੀਂ ਪੀੜ੍ਹੀ ਨੂੰ ਆਪਣੇ ਵਿਰਸੇ ਨਾਲ ਜੋੜਨ ਲਈ ਮਾਂ ਗੁਜਰੀ ਦੀ ਤਰ੍ਹਾਂ ਬੱਚਿਆਂ ਨੂੰ ਗੁਰਸਿੱਖੀ ਵਿਚ ਪਰਪੱਕ ਕਰ ਕੇ ਗੁਰਮਤਿ ਦੀ ਸਿੱਖਿਆ ਦੇਣੀ ਚਾਹੀਦੀ ਹੈ। ਸਾਡਾ ਯਤਨ ਹੋਣਾ ਚਾਹੀਦਾ ਹੈ ਕਿ ਸਾਡੇ ਬੱਚੇ ਸਾਬਤ ਸੂਰਤ ਬਣ ਕੇ ਕਲਗੀਧਰ ਪਾਤਸ਼ਾਹ ਦੇ ਸਾਹਿਬਜ਼ਾਦੇ ਜਾਪਣ। ਖ਼ਾਲਸੇ ਨੂੰ ਆਪਣੇ ਸਿੱਖੀ ਸਰੂਪ ਉੱਤੇ ਮਾਣ ਹੋਣਾ ਚਾਹੀਦਾ ਸੀ ਪਰ ਸਾਡੇ ਬੱਚੇ ਕੇਸ ਕਤਲ ਕਰਵਾ ਕੇ ਆਪਣੀ ਖਾਲਸਈ ਪਹਿਚਾਣ ਨੂੰ ਗਵਾ ਰਹੇ ਹਨ। ਇਸਤਰੀ ਦਾ ਇਹ ਇਖ਼ਲਾਕੀ ਫ਼ਰਜ਼ ਬਣਦਾ ਹੈ ਕਿ ਉਹ ਆਪਣੇ ਬੱਚਿਆਂ ਦੇ ਮਨਾਂ ਵਿਚ ਗੁਰਸਿੱਖੀ ਦੀ ਸਪਿਰਟ ਭਰਨ। ਬਹੁ-ਗਿਣਤੀ ਸਮਾਜ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੋਣ ਲਈ ਸਾਡੇ ਬੱਚੇ ਆਪਣੇ ਗੌਰਵਮਈ ਵਿਰਸੇ ਨੂੰ ਤਿਲਾਂਜਲੀ ਦੇ ਰਹੇ ਹਨ। ਬੱਚਿਆਂ ਤੋਂ ਇਲਾਵਾ ਸਾਨੂੰ ਖ਼ਾਲਸਾ ਇਸਤਰੀ ਦੀ ਬਿਹਤਰੀ ਲਈ ਹੀ ਨਹੀਂ ਬਲਕਿ ਸੰਸਾਰ ਭਰ ਦੀ ਇਸਤਰੀ ਲਈ ਸੋਚਣਾ ਚਾਹੀਦਾ ਹੈ। ਜੇ ਸੱਚ-ਮੁੱਚ ਇਸਤਰੀ ਗੁਰਮਤਿ ਦੀ ਧਾਰਨੀ ਬਣ ਜਾਵੇ ਤਾਂ ਫਿਰ ਉਹ ਦਿਨ ਦੂਰ ਨਹੀਂ ਜਦੋਂ ਸਿੱਖ ਖ਼ਾਲਸਾ ਇਸਤਰੀ ਸੰਸਾਰ ਦੀ ਅਗਵਾਈ ਕਰਨ ਦੇ ਸਮਰੱਥ ਹੋ ਜਾਵੇਗੀ। ਵਾਹਿਗੁਰੂ ਅੱਗੇ ਜੋਦੜੀ ਹੈ ਉਹ ਸਾਨੂੰ ਗੁਰਸਿੱਖੀ ਜੀਵਨ ਬਖ਼ਸ਼ਣ।

*****

# ਬੀਬੀਆਂ ਭੈਣਾਂ ਨੂੰ ਹਲੂਣਾ

*✍ ਸ: ਤਰਸੇਮ ਸਿੰਘ*

ਸਤਿਕਾਰਯੋਗ ਬੀਬੀਓ ਅਤੇ ਭੈਣੋ! ਤੁਸੀਂ ਇਹ ਤੱਥ ਚੰਗੀ ਤਰ੍ਹਾਂ ਜਾਣਦੀਆਂ ਹੋ ਕਿ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਸਮੁੱਚੀ ਮਾਨਵਤਾ ਦੇ ਭਲੇ ਲਈ ਅਣਥੱਕ ਘਾਲਣਾ ਘਾਲ ਕੇ ਸਿੱਖ ਧਰਮ ਨੂੰ ਸੰਸਾਰ ਦੇ ਲੋਕਾਂ ਸਾਹਮਣੇ ਲਿਆਂਦਾ ਸੀ। ਦਸਮੇਸ਼ ਪਿਤਾ ਜੀ ਦੇ ਤਾਂ ਸਾਰੇ ਪ੍ਰਵਾਰ ਨੇ ਹੀ ਸਿੱਖੀ ਦੇ ਅਸੂਲਾਂ, ਸਿਧਾਂਤਾਂ ਤੇ ਪਰੰਪਰਾਵਾਂ ਦੇ ਸਨਮਾਨ ਨੂੰ ਬਚਾਉਣ ਲਈ ਆਪਣੇ ਆਪ ਨੂੰ ਕੁਰਬਾਨ ਕਰਵਾ ਲਿਆ, ਪਰ ਧਰਮ ਤੋਂ ਰਤੀ-ਮਾਤਰ ਵੀ ਪਿੱਛੇ ਨਹੀਂ ਹਟੇ। ਵਿਸ਼ੇਸ਼ ਕਰਕੇ ਮਾਤਾ ਗੁਜਰੀ ਜੀ ਨੇ ਆਪਣੀ ਬਿਰਧ ਉਮਰ ਵਿਚ ਵੀ ਸਖ਼ਤ ਤਸੀਹੇ ਸਹਿ ਕੇ ਸ਼ਹਾਦਤ ਦੇ ਜਿਹੜੇ ਪੂਰਨੇ ਪਾਏ, ਉਹ ਦੂਜੀਆਂ ਕੌਮਾਂ ਦੇ ਇਤਿਹਾਸ ਵਿਚ ਕਿਤੇ ਨਹੀਂ ਮਿਲਦੇ। ਮਾਤਾ ਭਾਗ ਕੌਰ, ਬੀਬੀ ਹਰਸ਼ਰਨ ਕੌਰ ਆਦਿਕ ਬੀਬੀਆਂ ਨੇ ਬਿਖੜੇ ਸਮੇਂ ਵਿਚ ਬਹਾਦਰੀ ਦੇ ਜਿਹੜੇ-ਜਿਹੜੇ ਕਾਰਨਾਮੇ ਕਰ ਦਿਖਾਏ, ਉਹਨਾਂ ਨੂੰ ਪੜ੍ਹ ਸੁਣ ਕੇ, ਸਾਡਾ ਸਿਰ ਫ਼ਖ਼ਰ ਨਾਲ ਉੱਚਾ ਹੋ ਜਾਂਦਾ ਹੈ।

ਮੀਰ-ਮੰਨੂੰ ਦੀ ਜੇਲ੍ਹ ਵਿਚ, ਸਿੱਖ ਬੀਬੀਆਂ ਉੱਪਰ ਭਾਰੀ ਜ਼ੁਲਮ ਕੀਤੇ ਗਏ। ਉਹਨਾਂ ਜ਼ੁਲਮਾਂ ਦੀ ਕਹਾਣੀ ਸੁਣ ਕੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ ਅਤੇ ਕਮਜ਼ੋਰ ਦਿਲ ਵਾਲਿਆਂ ਦੇ ਸੰਘ ਖ਼ੁਸ਼ਕ ਹੋ ਜਾਂਦੇ ਹਨ। ਸਿੱਖੀ ਸਿਦਕ ਨਿਭਾਉਣ ਲਈ ਕਿਵੇਂ ਉਹਨਾਂ ਧਰਮੀ ਬੀਬੀਆਂ ਨੇ ਖੰਨੀ ਖੰਨੀ ਰੋਟੀ 'ਤੇ ਗੁਜ਼ਾਰਾ ਕੀਤਾ? ਆਪਣੇ ਬੱਚਿਆਂ ਦੇ ਟੋਟੇ-ਟੋਟੇ ਕਰਵਾ ਕੇ ਹਾਰ, ਆਪਣੇ ਗਲਾਂ ਵਿਚ ਪਵਾ ਲਏ, ਪਰ ਗੁਰੂ ਜੀ ਦੀ ਸਿੱਖੀ ਨੂੰ ਦਾਗ਼ ਨਹੀਂ ਲੱਗਣ ਦਿੱਤਾ। ਸਚਮੁੱਚ ਧੰਨ ਸਨ, ਉਹ ਬੀਬੀਆਂ! ਧੰਨ ਸਨ!!....ਪਰ ਅੱਜ ਸਿੱਖ ਜਗਤ ਦੀਆਂ ਬੀਬੀਆਂ, ਭੈਣਾਂ ਕਿਧਰ ਨੂੰ ਜਾ ਰਹੀਆਂ ਹਨ? ਸਮਝਣ ਦੀ ਲੋੜ ਹੈ।

ਸਿੱਖ ਧਰਮ ਦੇ ਸਰੂਪ ਉੱਪਰ ਬਹੁਤ ਭਾਰੀ ਸੰਕਟ ਦੇ ਬੱਦਲ ਛਾਏ ਹੋਏ ਹਨ, ਜਿਸ ਕਰਕੇ ਖ਼ਤਰਾ ਮਹਿਸੂਸ ਕੀਤਾ ਜਾ ਰਿਹਾ ਹੈ। ਇਹ ਖ਼ਤਰਾ ਪ੍ਰਤੱਖ ਤੌਰ ਤੇ ਪੂਰੇ ਸਿੱਖ ਸਮਾਜ ਵਿਚ ਦੇਖਿਆ ਜਾ ਸਕਦਾ ਹੈ।

ਗੁਰੂ ਕੇ ਸਿੱਖ ਅਖਵਾਉਣ ਵਾਲੇ ਵੀਰਾਂ-ਭੈਣਾਂ ਨੂੰ ਖੰਡੇ ਦੀ ਪਾਹੁਲ ਲੈਣ ਤੋਂ ਡਰ ਲਗਦਾ ਹੈ। ਨੌਜਵਾਨ ਲੜਕੇ ਕੇਸ ਕਟਵਾ ਕੇ 'ਬਾਬੂ' ਬਣ ਰਹੇ ਹਨ। ਘਰਾਂ ਵਿਚ ਨਸ਼ੇ, ਤਬਾਹੀ ਮਚਾ ਰਹੇ ਹਨ। ਆਪਣੀ ਮਾਂ-ਬੋਲੀ ਪੰਜਾਬੀ ਨੂੰ ਭੁਲਾਇਆ ਜਾ ਰਿਹਾ ਹੈ। ਗੁਰਸਿੱਖ ਲੜਕੇ ਤੇ ਲੜਕੀਆਂ ਲਈ ਯੋਗ ਵਰ ਭਾਲਣ ਦੀ ਔਕੜ ਅਤੇ ਇਸ ਤਰ੍ਹਾਂ ਦੀਆਂ ਅਣਗਿਣਤ ਸਮੱਸਿਆਵਾਂ ਨੇ ਸਿੱਖੀ ਨੂੰ ਚਾਰੇ-ਪਾਸਿਆਂ ਤੋਂ ਘੇਰ ਰੱਖਿਆ ਹੈ।



**ਸੂਝਵਾਨ ਬੀਬੀਓ ਤੇ ਭੈਣੋ ! ਤੁਹਾਡੇ ਹਿੰਮਤ ਕਰਨ ਤੋਂ ਬਿਨਾਂ, ਹੁਣ ਕੌਮ ਨੂੰ ਸੰਭਾਲਣਾ ਅਸੰਭਵ ਜਿਹਾ ਲਗਦਾ ਹੈ।** ਇਕੱਲੇ ਕੁਝ ਇਕ ਗੁਰਸਿੱਖ ਵੀਰ, ਸਿੱਖੀ ਦੀ ਰੁੜ੍ਹ ਰਹੀ ਪਨੀਰੀ ਨੂੰ ਸੰਭਾਲ ਨਹੀਂ ਪਾ ਰਹੇ। ਹੁਣ ਤੁਹਾਡੇ ਸਹਾਰੇ ਦੀ ਭਾਰੀ ਲੋੜ ਮਹਿਸੂਸ ਕੀਤਾ ਜਾ ਰਹੀ ਹੈ। ਹਿੰਮਤ ਕਰੋ! ਹੋਰ ਕੁਝ ਨਹੀਂ ਤਾਂ ਤੁਸੀਂ ਛੋਟੇ ਬੱਚਿਆਂ ਨੂੰ ਹੀ ਸੰਭਾਲ ਲਵੋ। ਉਹਨਾਂ ਨੂੰ ਰਾਤੀਂ ਸੌਣ ਤੋਂ ਪਹਿਲਾਂ ਭਾਈ ਤਾਰੂ ਸਿੰਘ ਵਰਗੇ ਸੂਰਬੀਰ ਬਹਾਦਰਾਂ ਦੀਆਂ ਸਾਖੀਆਂ ਸੁਣਾਓ! ਤੁਸੀਂ ਆਪ, ਬੱਚਿਆਂ ਨੂੰ ਕੋਲ ਬਿਠਾ ਕੇ ਪਾਠ ਕਰੋ। ਅਜਿਹਾ ਕਰਨ ਨਾਲ ਤੁਹਾਡੇ ਘਰ-ਪ੍ਰਵਾਰ ਦਾ ਕੋਈ ਨੁਕਸਾਨ ਵੀ ਨਹੀਂ ਹੋਣਾ, ਪਰ ਕੌਮ ਦਾ ਭਲਾ ਜ਼ਰੂਰ ਹੋਵੇਗਾ।

ਜੇਕਰ ਹੋ ਸਕੇ ਤਾਂ ਕਿਸੇ ਮਿਸ਼ਨਰੀ ਕਾਲਜ ਵਿਚੋਂ ਧਰਮ-ਪ੍ਰਚਾਰ ਕਰਨ ਦੀ ਥੋੜ੍ਹੀ ਜਿਹੀ ਟ੍ਰੇਨਿੰਗ ਲੈ ਲਵੋ। ਦ੍ਰਿੜ੍ਹ ਇਰਾਦੇ ਨਾਲ ਗੁਰੂ ਦਾ ਓਟ ਆਸਰਾ ਲੈ ਕੇ ਆਪਣੇ ਧਰਮ ਦੇ ਪ੍ਰਚਾਰ ਲਈ ਕੁਝ ਨਾ ਕੁਝ ਜ਼ਰੂਰ ਉੱਦਮ ਕਰੋ। ਬੀਬੀਓ ਤੇ ਭੈਣੋ, ਜੇਕਰ ਇਸ ਪਾਸੇ ਵੱਲ ਤੁਸੀਂ ਹੁਣ ਵੀ ਕੋਈ ਧਿਆਨ ਨਾ ਦਿੱਤਾ ਤਾਂ ਸਿੱਖ ਕੌਮ ਦਾ ਭਾਰੀ ਨੁਕਸਾਨ ਹੋਣ ਦੀ ਸੰਭਾਵਨਾ ਹੈ ਜਿਸ ਦੀ ਪੂਰਤੀ ਸੈਂਕੜੇ ਸਾਲਾਂ ਵਿਚ ਕਿਸੇ ਕੋਲੋਂ ਵੀ ਨਹੀਂ ਹੋ ਸਕਣੀ। ਸੋ, ਆਸ ਕਰਦਾ ਹਾਂ ਕਿ ਤੁਸੀਂ ਆਪਣੇ ਫ਼ਰਜ਼ ਪਛਾਣਦੇ ਹੋਏ ਇਸ ਪਾਸੇ ਵੱਲ ਕੋਈ ਠੋਸ ਕਦਮ ਉਠਾ ਕੇ ਗੁਰੂ ਸਾਹਿਬ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੋਗੀਆਂ।

*****